# ਵਰਿਆਮ

## ਸੂਬਾ ਸਾਹਿਬ ਸਿੰਘ ਅੰਕ

ਨਵੰਬਰ 1979

"ਪਿਆਰ ਸਾਡੇ ਦੀ ਪਰਖ ਇਸ ਵਤਨ ਦੀ ਮਿੱਟੀ ਕਰੇ,
ਦੇਸ਼ ਦੀ ਸਵਾਧੀਨਤਾ ਪਲਦੀ ਲਹੂ ਦੇ ਆਸਰੇ ।
ਮਿਟ ਗਏ ਜੋ ਵਤਨ ਦੀ ਇਜ਼ਤ ਲਈ,
ਯਾਦ ਓਹਨਾਂ ਦੀ ਸਦਾ ਸਜਰੀ ਰਹੇ ਮਘਦੀ ਰਹੇ ।"





੧੭ ਜਨਵਰੀ ੧੮੭੨ ਨੂੰ ਸ੍ਰੀ ਭੈਣੀ ਸਾਹਿਬ ਤੋਂ ਸਤਿਗੁਰੂ ਰਾਮ ਸਿੰਘ ਜੀ ਨਾਲ ਹੀ ਸੂਬਾ ਸਾਹਿਬ ਸਿੰਘ ਅਤੇ ਸਹਿਯੋਗੀ ਜਲਾਵਤਨੀ ਲਈ ਰਵਾਨਾ ਹੋਏ ।

ਇਸੇ ਅੰਕ ਵਿਚ ਹੀ :

ਵਿਸ਼ੇਸ਼ ਸਪਲੀਮੈਂਟ :—ਸਤਿਗੁਰੂ ਜਗਜੀਤ ਸਿੰਘ ਜੀ ਦੀ ਕੀਨੀਆ ਫੇਰੀ ਦਾ ਵਰਨਣ
"ਜੰਗਲੀ ਜੀਵਾਂ ਦੀ ਧਰਤੀ ਵਿਚ"—ਲੇਖਕ ਪ੍ਰੀਤਮ ਸਿੰਘ 'ਕਵੀ'





## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana






Manufacturers

&

General Order Suppliers of :

**TRUCK & BUS SPARE PARTS,**

**HIGH CLASS ALUMINIUM**

**SHOW JALI, JHALLER,**

**OM & EK ONKAR,**

**M. S. (FRAME CHUTKI, KAMANI &**

**DOOR LOCK) G. P. FRAME**

**PLASTIC CHANNEL &**

**ALL KINDS OF HARDWARE GOODS**





# *Namdhari Engineering Works*

**BASI ROAD, (NEAR SIRHIND)**

**BAHADURGARH-140407**

**(Punjab)**



ਮਾਸਕ

# ਵਰਿਆਮ

ਨਵੰਬਰ
੧੯੭੯

ਜਿਲਦ ਨੰ: ੫ ਅੰਕ ਨੰ: ੧

ਪ੍ਰਕਾਸ਼ਨ ਮਿਤੀ ੧੫—੧੧—੧੯੭੯

ਸੰਪਾਦਕ : ਜਗਦੀਸ਼ ਸਿੰਘ

ਮੁੱਲ ਪ੍ਰਤੀ ਕਾਪੀ : ੧-੫੦ ਰੁਪਿਆ
ਸਾਲਾਨਾ ਚੰਦਾ ਦੇਸ : ੧੫ ਰੁਪਏ
,, ,, ਵਿਦੇਸ਼ : ੩੦ ਰੁਪਏ (ਸਮੁੰਦਰੀ ਡਾਕ ਰਾਹੀਂ)
,, ,, ਵਿਦੇਸ਼ : ੧੦੦ ਰੁਪਏ (ਹਵਾਈ ਡਾਕ ਰਾਹੀਂ)
ਲਾਈਫ ਮੈਂਬਰਸ਼ਿਪ : ੨੦੦ ਰੁਪਏ ਕੇਵਲ ਦੇਸ ਵਿਚ

**ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ**

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪਤਰ ਨੰਬਰ ੩/੧-੭੭-ਐਡੀਫਰਚ, ਮਿਤੀ ੨-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।



ਦਫ਼ਤਰ ਦਾ ਪਤਾ :
ਮਾਸਕ ਵਰਿਆਮ,
ਲਾਡੋਵਾਲੀ ਰੋਡ
ਜਲੰਧਰ—੧੪੪੦੦੧,
ਫੋਨ : ੭੨੫੦੪ ਪੀ, ਪੀ,

Office Address
Monthly WARIAM
(Punjabi)
Ladowali Road
Jullundur-144001
Phone : 72504 P.P.



ਸੂਬਾ ਸਾਹਿਬ ਸਿੰਘ



( ਸਤਿਗੁਰੂ ਜਗਜੀਤ ਸਿੰਘ ਜੀ ਆਪਣੀ ਪਿਛਲੇਰੀ ਕੀਨੀਆ ਫੇਰੀ ਸਮੇਂ ਰਾਸ਼ਟਰਪਤੀ ਭਵਨ ਵੀ ਗਏ। ਤਸਵੀਰ ਵਿੱਚ (
( ਪਾਸਿਓਂ) ਮਿਸਟਰ ਚਾਰਲਸ ਜੋਂਜੋ ਅਟਾਰਨੀ ਜਨਰਲ, ਸਤਿਗੁਰੂ ਜੀ ਅਤੇ ਕੀਨੀਆ ਦੇ ਪ੍ਰਧਾਨ ਡੇਨੀਅਲ ਅਰਪ ਮੋਈ ਬੈਠੇ ਣ



ਸਤਿਗੁਰੂ ਜੀ ਨਾਲ ਕੀਨੀਅਨ ਪ੍ਰਧਾਨ ਅਤੇ ਨਾਮਧਾਰੀ ਸੰਗਤ ਖਬੇ ਪਾਸਿਓਂ ਸ. ਮਨਜੀਤ ਸਿੰਘ ਦਵਗਨ, ਸ. ਗੁਰਚੇਨ ਸਿੰਘ ਫਲੋਰਾ, ਸ. ਹਰਭਜਨ ਸਿੰਘ ਸੀਰਾ, ਮਿ. ਚਾਰਲਸ ਜੋਂਜੋ ਅਟਾਰਨੀ ਜਨਰਲ, ਪਿਛੇ ਸ. ਸੁਰਿੰਦਰ ਸਿੰਘ ਮਨਚੰਦਾ, ਸ੍ਰੀ ਸਤਿਗੁਰ ਜਗਜੀਤ ਸਿੰਘ ਜੀ, ਪਿਛੇ ਸ. ਸਰਵਣ ਸਿੰਘ ਜੀ ਸੋਮੀ ਪ੍ਰਧਾਨ ਨਾਮਧਾਰੀ ਸੰਗਤ, ਕੀਨੀਆ ਦੇ ਪ੍ਰਧਾਨ ਕੇਨੀਅਸ





: ੧੯੭੧ ਨੂੰ ਹਜ਼ਾਰੀ ਬਾਗ (ਬਿਹਾਰ) ਵਿਖੇ ਸੂਬਾ ਸਾਹਿਬ ਸਿੰਘ ਜੀ ਨਮਿਤ ਜਦੋਂ ਸ਼ਹੀਦੀ ਮੇਲਾ ਸਤਿਗੁਰੂ ਜਗਜੀਤ ਸਿੰਘ
ਛਤ੍ਰ ਛਾਇਆ ਹੇਠ ਹੋਇਆ ਤਾਂ ਡਾਲਟਨ ਗੰਜ ਵਿਚ ਹੋ ਰਹੇ ਸਤਵੇਂ ਨਾਸਧਾਰੀ ਵਿਦਿਅਕ ਸੰਮੇਲਨ ਤੋਂ ਸੈਂਕੜਿਆਂ ਦੀ
ਵਿਚ ਯੁਵਕ ਵੀ ਪਧਾਰੇ। ਅਗਲੇ ਦਿਨ ਸੂਬਾ ਜੀ ਦਾ ਸ਼ਹੀਦੀ ਅਸਥਾਨ ਯੂਰਪੀਨ ਜੇਲ ਸਭ ਸੰਗਤਾਂ ਵੇਖਣ ਗਈਆਂ।
। ਤਸਵੀਰ ਵਿਚ ਜੇਹਲ ਦੀ ਇਕ ਬੈਰਕ ਵਿਚ ਸੁਪਰਡੈਂਟ ਸਾਹਿਬ, ਜੇਹਲ ਬਾਰੇ ਸਤਿਗੁਰੂ ਜੀ ਨੂੰ ਵਾਕਫੀ ਦੇ ਰਹੇ ਹਨ।
ਤੇ ਹਨ ਮਹਾਰਾਜ ਬੀਰ ਸਿੰਘ ਜੀ (ਕੈਮਰੇ ਵਲ ਪਿਠ), ਠਾਕਰ ਦਲੀਪ ਸਿੰਘ ਜੀ (ਕੈਮਰੇ ਨਾਲ) ਜਗਦੀਸ਼ ਸਿੰਘ ਸੰ :
ਮ' ਅਤੇ ਠਾਕਰ ਉਦੈ ਸਿੰਘ ਜੀ।
ਤਸਵੀਰ ਵਿਚ : ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ, ਮਹਾਰਾਜ ਬੀਰ ਸਿੰਘ ਜੀ, ਜੇਹਲ ਸੁਪਰਡੈਂਟ, ਸੁਰਜੀਤ ਸਿੰਘ ਜੀਤ

## ਨੇਸ਼ਨਲ ਚੇਂਪੀਅਨ



ਕੌਮਾਂਤਰੀ ਬਾਲ ਵਰ੍ਹੇ ਦੇ ਸਬੰਧ ਵਿੱਚ ਪੰਜਾਬ ਸਰਕਾਰ ਵਲੋਂ ਜਲੰਧਰ ਵਿਚ ਆਯੋਜਿਤ ਕੌਮੀ ਪਧਰ ਦੀਆਂ ਖੇਡਾਂ ਦੇ ਮੁਕਾਬਲੇ "ਮਿਨੀ ਨੈਸ਼ਨਲ ਗੇਮਜ਼" ਆਯੋਜਿਤ ਕੀਤੇ ਗਏ। ਇਨਾਂ ਮੁਕਾਬਲਿਆਂ ਵਿਚ ਸ੍ਰੀ ਮਹਾਂ ਵਿਦਿਆਲਾ ਸ੍ਰੀ ਜੀਵਨ ਨਗਰ ਦੀ ਟੀਮ ਨੇ ਹਰਿਆਣਾ ਪ੍ਰਦੇਸ਼ ਦੀ ਪ੍ਰਤੀਨਿਧਤਾ ਕਰਦਿਆਂ ਹਾਕੀ ਮੁਕ ਪੂਰੇ ਭਾਰਤ ਚੋਂ ਭਾਗ ਲੈ ਰਹੀਆਂ ਹਾਕੀ ਟੀਮਾਂ ਨੂੰ ਹਰਾ ਕੇ ਕੌਮੀ ਚੈਂਪੀਅਨਸ਼ਿਪ ਜਿੱਤੀ ਅਤੇ ਸੋਨੇ ਦਾ ਤਗਮਾ ਹਾ ਤਸਵੀਰ ਵਿੱਚ ਟੀਮ ਦੇ ਮੈਂਬਰ, ਪੰਜਾਬ ਐਜੂਕੇਸ਼ਨ ਮਹਿਕਮੇ ਦੇ ਸਕੱਤਰ ਤੇ ਖੇਡ ਵਿਭਾਗ ਦੇ ਐ. ਡਾਇਰੈਕਟਰ ਸ. ਮਿਲਖਾ ਸਿੰਘ ਨਾਲ ਪੁਰਸਕਾਰਾਂ ਸਮੇਤ ਦਿਖਾਈ ਦੇ ਰਹੇ ਹਨ। ਠਾਕਰ ਦਲੀਪ ਸਿੰਘ ਜੀ ਦੀ ਸਯੋਗ ਅਗਵਾਈ, ਲਗਨ ਅਤੇ ਮਿਹਨਤ ਨੇ ਇਹ ਕ੍ਰਿਸ਼ਮਾ ਕੀਤਾ ਹੈ ਅਤੇ ਸ੍ਰੀ ਜੀਵਨ ਨਗਰ ਦਾ ਇਲਾਕਾ ਅੰਨ ਉਤਪਾਦਨ ਤੋਂ ਉਪਰੰਤ ਹਾਕੀ ਦੇ ਖੇਤਰ ਵਿਚ ਵੀ ਹੁਣ ਉਜਾਗਰ ਹੋਇਆ ਹੈ। ਸੰਸਾਰ ਪੁਰ ਪਿਛੋਂ ਸ੍ਰੀ ਜੀਵਨ ਨਗਰ ਹਾਕੀ ਦੀ ਨਵੀਂ ਨਰਸਰੀ ਦੇ ਰੂਪ ਵਿਚ ਪ੍ਰਗਟ ਹੋਇਆ ਹੈ।

ਨਹਿਰੂ ਹਾਕੀ ਟੂਰਨਾਮੈਂਟ ਦਿੱਲੀ ਵਿਚ ਨਾਮਧਾਰੀ ਵਿਦਿਅਕ ਜਥੇ ਦੀ ਸੀਨੀਅਰ ਹਾਕੀ ਟੀਮ ਨੇ ਵੀ ਚੰਗਾ ਨਾਮਣਾ ਖਟਿਆ ਹੈ।



**ਸ੍ਰੀ ਮਾਨ ਪੰਡਤ ਗੋਪਾਲ ਸਿੰਘ ਜੀ :** ਪ੍ਰਸਿਧ ਵਿਦਵਾਨ ਅਤੇ ਵਕਤਾ ਅਨੇਕ ਵਾਰ ਵਿਦੇਸ਼ ਭਰਮਨ ਕਰ ਚੁਕੇ ਹਨ। ਪਿਛੇ ਜਿਹੇ ਆਪ ਅਫਰੀਕਾ ਅਤੇ ਇੰਗਲੈਂਡ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਫੇਰ ਦੌਰਾ ਕਰ ਕੇ ਗੁਰਸਿਖੀ ਦਾ ਪ੍ਰਚਾਰ ਕਰ ਕੇ ਭਾਰਤ ਆਏ ਹਨ। ਵਰਿਆਮ ਦੇ ਪਰਮ ਸਨੇਹੀ ਅਤੇ ਸ਼ੁਭਚਿੰਤਕ ਹਨ।

# ਸੰਪਾਦਕ ਵਲੋਂ

ਸੂਬਾ ਸਾਹਿਬ ਸਿੰਘ ਦੀ ਸ਼ਖਸੀਅਤ ਨੂੰ ਸਮੁਚੀ ਨਾਮਧਾਰੀ ਤਹਿਰੀਕ ਤੋਂ ਨਿਖੇੜਿਆ ਨਹੀਂ ਜਾ ਸਕਦਾ । ਇਸੇ ਕਰਕੇ ਇਸ ਅੰਕ ਵਿਚ ਸੂਬਾ ਜੀ ਦੀ ਨਿਜੀ ਸ਼ਖਸੀਅਤ ਦੇ ਨਾਲ ਨਾਲ ਸਮੁਚੀ ਕੂਕਾ ਤਹਿਰੀਕ ਦਾ ਪ੍ਰਭਾਵ ਵੀ ਦਿਸੇਗਾ ।

ਪਿਛਲੀ ਸਦੀ ਵਿਚ ਅੰਗਰੇਜ਼ ਸਰਕਾਰ ਵਿਰਧੁ ਸਤਿਗੁਰੂ ਰਾਮ ਸਿੰਘ ਜੀ ਵਲੋਂ ਚਲਾਇਆਂ ਅੰਦੋਲਣ ਬਹੁਤ ਬਾਰੀਕੀ ਨਾਲ ਵਿਉਂਤਿਆ ਅਤੇ ਪਰਬੀਨਤਾ ਨਾਲ ਜਥੇਬੰਦ ਕੀਤਾ ਗਿਆ ਅਵਾਮੀ ਅੰਦੋਲਨ ਸੀ । ਪ੍ਰਚਾਰ ਵਾਸਤੇ ਸੂਬਿਆਂ ਦੀ ਨਿਯੁ-ਕਤੀ ,ਆਪਣਾ ਡਾਕ ਪ੍ਰਬੰਧ ਪੂਰਨ ਸਫਲਤਾ ਨਾਲ ਸਥਾਪਤ ਕਰਨਾ, ਸੁਦੇਸ਼ੀ ਅਤੇ ਨਾਮਿਲਵਰਤਣ ਨੂੰ ਸਿਆਸੀ ਹਥਿਆਰ ਵਜੋਂ 'ਏਜਾਦ' ਕਰਨਾ । ਕਸ਼ਮੀਰ ਤੇ ਨੇਪਾਲ ਵਿਚ ਆਪਣੇ ਮਿਸ਼ਨ ਭੇਜਣੇ, ਰੂਸ ਸਰਕਾਰ ਨਾਲ ਸੰਪਰਕ ਸਥਾਪਤ ਕਰਨਾ ਅਤੇ ਉਸ ਸਮੇਂ ਘਰ ਘਰ ਆਜ਼ਾਦੀ ਦੀ ਕੂਕ ਪਹੁੰਚਾਉਣੀ ਜਦੋਂ ਲੋਕੀ ਸੰਨ ੧੮੫੭ ਦੇ ਗਦਰ ਪਿਛੋਂ ਅੰਗਰੇਜ਼ੀ ਜ਼ੁਲਮ ਤੋਂ ਬੁਰੀ ਤਰ੍ਹਾਂ ਦਹਿਸ਼ਤ-ਜ਼ਦਾ ਸਨ ਅਤੇ ਢੇਰ ਚਿਰ ਬਾਅਦ ਮਹਾਤਮਾ ਗਾਂਧੀ ਵਲੋਂ ਉਸੇ ਹੀ ਸੁਦੇਸ਼ੀ ਅਤੇ ਨਾਮਿਲਵਰਤਣ ਨੂੰ ਅਪਨਾਉਣਾ ਇਹ ਸਾਰਾ ਕੁਝ ਇਸ ਅੰਦੋਲਨ ਦੀ ਵਿਸ਼ਾਲਤਾ ਅਤੇ ਸਾਰਥਕਤਾ ਨੂੰ ਦਰਸਾਉਂਦਾ ਹੈ ।

ਅਤੇ ਫਿਰ ਅਮ੍ਰਿਤਸਰ, ਰਾਏਕੋਟ, ਲੁਧਿਆਣਾ, ਮਲੌਟ, ਮਾਲੇਰਕੋਟਲਾ ਵਿਚ ਪੂਰੀ ਸ਼ਾਨ ਅਤੇ ਦ੍ਰਿੜਤਾ ਨਾਲ ਫਾਂਸੀਆਂ ਉਤੇ ਚੜ੍ਹਣਾ, ਅਤੇ ਤੋਪਾਂ ਅਗੇ ਉੜਣਾ ਕੁਰਬਾਨੀ ਦੀ ਉਸੇ ਸਪਿਰਟ ਨੂੰ ਜ਼ਾਹਰ ਕਰਦਾ ਜਿਸ ਬਾਬਤ ਕਬੀਰ ਸਾਹਿਬ ਫੁਰਮਾਉਂਦੇ ਹਨ :—

ਜਿਸ ਮਰਣੇ ਤੇ ਜਗ ਡਰੈ ਮੇਰੇ ਮਨ ਅਨੰਦ

ਸ਼ਹੀਦੀਆਂ ਦੇ ਨਾਲ ਨਾਲ ਦੇਸ਼ ਵਿਚ ਲੰਮੇ ਸਮੇਂ ਤਕ ਨਾਮਧਾਰੀਆਂ ਉਤੇ ਅੰਗਰੇਜ਼ੀ ਕਰੋਪੀ ਨੇ ਇਸ ਅੰਦੋਲਨ ਵਿਚ ਬਹੁਤ ਰੰਗੀਨੀ ਭਰੀ ਹੈ । ਕੁਰਬਾਨੀ ਅਤੇ ਦੇਸ਼ ਪਿਆਰ ਦਾ ਜਜ਼ਬਾ ਤਾਂ ਨਾਮਧਾਰੀਆਂ ਨੇ ਅੱਜ ਤਕ ਕਾਇਮ ਰਖਿਆ ਹੈ ਪਰ ਆਪਣੇ ਸੁਨਹਿਰੀ ਇਤਿਹਾਸ ਦੀਆਂ ਘਟਨਾਵਾਂ ਨੂੰ ਬਹੁਤ ਵਿਸਥਾਰ ਵਿਚ ਅਤੇ ਬਾਰੀਕੀ ਨਾਲ ਕਲਮ ਬੰਦ ਨਹੀਂ ਕਰ ਸਕੇ ਅਤੇ ਨਾ ਹੀ ਇਹਨਾਂ ਕੋਲ ਸਮਾਂ ਸੀ । ।. ਨੇਕਾਂ ਘਟਨਾਵਾਂ ਅਤੇ ਸਾਕੇ, ਅਣਗਣਿਤ ਸ਼ਖਸੀਅਤਾਂ ਇਤਿਹਾਸ ਦੀ ਇਸ ਧੂੜ ਥਲੇ ਦਬੇ ਪਏ ਹਨ । ਜਿਉਂ ਜਿਉਂ ਦੇਰ ਹੁੰਦੀ ਜਾਵੇਗੀ ਉਹਨਾ ਨੂੰ ਕੱਢਣਾ ਮੁਸ਼ਕਲ ਹੁੰਦਾ ਜਾਵੇਗਾ । ਇਸ ਬੰਨੇ ਭਾਵੇਂ ਜਤਨ ਹੋ ਰਹੇ ਹਨ ਪਰ ਏਨੀ ਪਛਾੜ ਕਢਣੀ ਬਹੁਤ ਮੁਸ਼ਕਲ ਹੈ । ਉਹਨਾਂ ਜਤਨਾਂ ਵਿਚੋਂ ਹੀ ਇਕ ਵਰਿਆਮ ਦਾ ਹਥਲਾ ਅੰਕ ਹੈ ।

ਸੂਬਾ ਸਾਹਿਬ ਸਿੰਘ ਇਸ ਅੰਦੋਲਨ ਦਾ ਅਹਿਮ ਪਾਤਰ ਸੀ । ਨਾਮਧਾਰੀ ਪੰਥ ਦੇ ਰਾਜਸੀ ਸੂਝ ਰੱਖਣ ਵਾਲੇ ਅਤੇ ਪ੍ਰੋਗਰਾਮ ਦਾ ਨਿਰਮਾਣ ਕਰਨ ਵਾਲੇ ਜੁਜ਼ ਦਾ ਪ੍ਰਮੁਖ ਸੀ । ਮੁਢਲੀ ਉਮਰ ਵੱਖ ਵੱਖ ਭੇਖਾਂ ਵਿਚ ਲੰਘਾਉਣ ਕਰਕੇ ਜ਼ਿੰਦਗੀ ਦਾ ਡੂੰਘਾ ਤਜਰਬਾ ਸੀ । ਵਿਦਿਆ ਅਤੇ ਲਿਆਕਤ ਦੀ ਯੋਗਤਾ ਸੀ ਅਤੇ ਇਹਨਾਂ ਸਾਰੀਆਂ ਸਿਫਤਾਂ ਨੂੰ ਚਮਕਾਇਆ ਸਤਿਗੁਰੂ ਰਾਮ ਸਿੰਘ ਜੀ ਦੀ ਚਮਤਕਾਰੀ ਸ਼ਖਸੀਅਤ ਨੇ । ਜਿਨ੍ਹਾਂ ਨੇ ਜ਼ਿੰਦਗੀ ਦਾ ਉਦੇਸ਼ ਸਮਝਾਇਆ ਟੀਚਾ ਮਿਥਿਆ ਅਤੇ ਮੰਜ਼ਲ ਤੇ ਪਹੁੰਚਣ ਵਾਸਤੇ ਸੇਧ ਦਿਤੀ । ਸੂਬਾ ਸਾਹਿਬ ਸਿੰਘ ਨੇ ਆਪਣਾ ਜੀਵਨ ਇਸੇ ਮਿਸ਼ਨ ਵਾਸਤੇ ਹੀ ਅਰਪਨ ਕਰ ਦਿਤਾ । ਪੰਥ ਦੀਆਂ ਵਡੀਆਂ ਵਡੀਆਂ ਜੁਮੇਵਾਰੀਆਂ ਨਿਭਾਈਆ । ੧੦ ਜੂਨ ੧੮੭੯ ਨੂੰ ਹਜ਼ਾਰੀ ਬਾਗ ਜੇਲ ਵਿਚ ਸ਼ਹਾਦਤ ਪਾਈ ਪਰ ਪੈਰਾਂ ਵਿਚ ਲਰਜ਼ਿਸ਼ ਨਹੀਂ ਆਉਣ ਦਿਤੀ । ਸੂਬਾ ਸਾਹਿਬ ਦੀ ਲਾਸ਼ ਤੋਂ ਵੀ ਅੰਗਰੇਜ਼ ਸਰਕਾਰ ਡਰਦੀ ਰਹੀ ।

ਸ: ਨਾਹਰ ਸਿੰਘ ਨੇ ਪੁਰਾਣੇ ਰਿਕਾਰਡਾਂ ਚੋਂ ਆਜ਼ਾਦੀ ਸੰਗਰਾਮੀਆਂ ਸਬੰਧੀ ਸਮਗਰੀ ਛਾਪਣ ਦਾ ਬੀੜਾ ਚੁਕਿਆ ਹੋਇਆ ਹੈ। ਨਾਮਧਾਰੀਆਂ ਸਬੰਧੀ ਸਰਕਾਰੀ ਗੁਪਤ ਕਾਗਜ਼ਾਂ ਅਤੇ ਰਿਪੋਰਟਾਂ ਉਤੇ ਉਹਨਾਂ ਤਿੰਨ ਪੁਸਤਕਾਂ ਸੰਕਲਣ ਕੀਤੀਆਂ ਹਨ। ਭਾਵੇਂ ਅਗੇ ਵੀ ਸੂਬਾ ਸਾਹਿਬ ਦਾ ਜ਼ਿਕਰ ਇਤਿਹਾਸ ਵਿਚ ਆਉਂਦਾ ਸੀ ਪਰ ਇਹਨਾਂ ਪੁਸਤਕਾਂ ਦੇ ਅਧਿਐਨ ਸਮੇਂ ਇਸ ਮਹਾਨ ਸੁਤੰਤਰਤਾ ਸੰਗਰਾਮੀ ਦੀ ਸ਼ਖਸੀਅਤ ਹੋਰ ਉਭਰਕੇ ਸਾਹਮਣੇ ਆਈ ਹੈ। ਸੰਨ ੧੯੭੧ ਵਿਚ ਇਸੇ ਆਧਾਰ ਤੇ ਇਕ ਲੇਖ ਤਿਆਰ ਕੀਤਾ ਜੋ ਉਦੋਂ ਸ਼ਤਾਬਦੀ ਨਿਊਜ਼ ਪਰਚੇ ਵਿਚ ਪ੍ਰਕਾਸ਼ਤ ਹੋਇਆ ਸੀ। ਉਦੋਂ ਹੀ ਸ: ਸਵਰਣ ਸਿੰਘ ਸਨੇਹੀ ਨੇ ਸੂਬਾ ਸਾਹਿਬ ਸਿੰਘ ਤੇ ਇਕ ਖੋਜ ਪੱਤਰ ਡਾਲਟੰਨ ਗੰਜ ਬਿਹਾਰ ਵਿਚ ਨਾਮਧਾਰੀ ਵਿਦਿਅਨ ਸੰਮੇਲਨ ਦੇ ਸਤਵੇਂ ਸੰਮੇਲਨ ਤੇ ਪੜ੍ਹਿਆ ਸੀ ਅਤੇ ਸੂਬਾ ਸਾਹਿਬ ਸਿੰਘ ਦੇ ਸ਼ਹੀਦੀ ਸਥਾਨ ਹਜ਼ਾਰੀ ਬਾਗ ਜੇਲ੍ਹ ਦੀ ਯਾਤਰਾ ਵੀ ਕੀਤੀ ਗਈ ਸੀ। ਇਸ ਤਰ੍ਹਾਂ ਸੂਬਾ ਜੀ ਦਾ ਵਿਅਕਤੱਤਵ ਨਵੇਂ ਰੂਪ ਵਿਚ ਉਜਾਗਰ ਹੋਇਆ ਸੀ। ਇਸ ਪਿਛੋਂ ਵਰਿਆਮ ਵਿਚ ਵੀ ਉਹਨਾਂ ਬਾਰੇ ਇਕ ਲੇਖ ਪ੍ਰਕਾਸ਼ਤ ਹੋਇਆ ਸੀ।

੧੦ ਜੂਨ ੧੯੭੯ ਨੂੰ ਉਹਨਾਂ ਦਾ ਸੌਂਵਾਂ ਸ਼ਹੀਦੀ ਦਿਵਸ ਸੀ। ਉਹਨਾਂ ਦੀ ਸ਼ਹੀਦੀ ਦੀ ਸ਼ਤਾਬਦੀ ਦੇ ਸਬੰਧ ਵਿਚ ਭਾਵੇਂ ਜੂਨ ਦੇ ਵਰਿਆਮ ਵਿਚ ਅਤੇ ਅਖਬਾਰਾਂ ਵਿਚ ਲੇਖ ਪ੍ਰਕਾਸ਼ਤ ਕੀਤੇ ਗਏ ਪਰ ਵਰਿਆਮ ਦੇ ਇਕ ਵਿਸ਼ੇਸ਼ ਅੰਕ ਦੀ ਰੀਝ ਪੂਰੀ ਨਹੀਂ ਸੀ ਹੋਈ।

ਇਸ ਸ਼ਤਾਬਦੀ ਦੇ ਸੰਬੰਧ ਵਿਚ ਸੂਬਾ ਸਾਹਿਬ ਸਿੰਘ ਜੀ ਬਾਰੇ ਇਕ ਪੁਸਤਕ ਸ੍ਰੀ ਪ੍ਰੀਤਮ ਸਿੰਘ ਜੀ ਕਵੀ ਦੁਆਰਾ ਲਿਖਤ ਨਾਮਧਾਰੀ ਦਰਬਾਰ ਵਲੋਂ ਪ੍ਰਕਾਸ਼ਤ ਹੋ ਚੁਕੀ ਹੈ ਅਤੇ 'ਸਤਿਜੁਗ' ਅਖਬਾਰ ਨੇ ਵੀ ਇਕ ਵਿਸ਼ੇਸ਼ ਅੰਕ ਸੂਬਾ ਸਾਹਿਬ ਸਿੰਘ ਜੀ ਬਾਰੇ ਪ੍ਰਕਾਸ਼ਤ ਕੀਤਾ ਹੈ। ਇਹਨਾਂ ਦੋਹਾਂ ਕ੍ਰਿਤਾਂ ਤੋਂ ਵੀ ਸੂਬਾ ਜੀ ਬਾਰੇ ਹੋਰ ਵਾਕਫੀ ਮਿਲੀ ਹੈ।

ਵਰਿਆਮ ਦਾ ਇਹ ਅੰਕ ਕੁਝ ਪਛੜ ਗਿਆ ਹੈ। ਸਾਨੂੰ ਚਿਠੀਆਂ ਪੁਜ ਰਹੀਆਂ ਹਨ ਜਿਨ੍ਹਾਂ ਵਿਚ ਕਿਸੇ ਦੁਰਘਟਨਾ ਦੀ ਫਿਕਰਮੰਦੀ ਹੈ ਪਰ ਇਸ ਅੰਕ ਨਾਲ ਸਭ ਚਿੰਤਾਵਾਂ ਦੂਰ ਹੋ ਜਾਣੀਆਂ ਚਾਹੀਦੀਆਂ ਹਨ। ਪਿਛਲੇਰੇ ਦਿਨਾਂ ਵਿਚ ਮਹੀਨਾ ਭਰ ਮੇਰੇ ਬੀਮਾਰ ਰਹਿਣ ਕਾਰਨ ਪ੍ਰਬੰਧਕੀ ਕਾਰਜਾਂ ਵਿਚ ਡੂੰਘਾ ਵਿਘਨ ਪੈ ਗਿਆ ਅਤੇ ਫੇਰ ਪਿਛੋਂ ਨੱਠ ਭੱਜ ਵਿਚ ਇਸ ਅੰਕ ਵਲ ਬਹੁਤਾ ਧਿਆਨ ਨਹੀਂ ਦਿਤਾ ਜਾ ਸਕਿਆ ਜਿਸ ਕਾਰਨ ਆਪਣੀ ਵਿਉਂਤੀ ਅਤੇ ਸੋਚੀ ਪੱਧਰ ਨਾਲੋਂ ਕੁਝ ਊਣਤਾਈਆਂ ਰਹਿ ਗਈਆਂ ਹਨ। ਇਸ ਗਲ ਦਾ ਪੂਰੀ ਤਰ੍ਹਾਂ ਇਹਸਾਸ ਹੈ। ਕਾਗਜ਼ ਦੀ ਨਾਯਾਬੀ ਅਤੇ ਮਹਿੰਗਾਈ ਨੇ ਵੀ ਸਾਰੀਆਂ ਸਕੀਮਾਂ ਉਲਟ ਪੁਲਟ ਕਰ ਦਿਤੀਆਂ ਪਰ ਫੇਰ ਵੀ ਜੋ ਹਾਜ਼ਰ ਹੈ ਆਸ ਹੈ ਇਹਨਾਂ ਹਾਲਤਾਂ ਵਿਚ ਪਾਠਕ ਪਰਵਾਣ ਕਰਨਗੇ।

ਇਸੇ ਅੰਕ ਵਿਚ ਹੀ ਅਸੀਂ ਪ੍ਰੀਤਮ ਸਿੰਘ ਕਵੀ ਜੀ ਦਾ ਲਿਖਿਆਂ ਯਾਤਰਾ ਲੇਖ 'ਜੰਗਲੀ ਜੀਵਾਂ ਦੀ ਧਰਤੀ ਵਿਚ' ਦੇ ਰਹੇ ਹਾਂ। ਕਵੀ ਜੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹਜ਼ੂਰੀ ਜਥੇ ਨਾਲ ਸਾਡੇ ਦੋਸਤ ਅਫਰੀਕਨ ਦੇਸ਼ ਕੀਨੀਆ ਦਾ ਭ੍ਰਮਣ ਕਰਕੇ ਆਏ ਹਨ। ਇਸ ਯਾਤਰਾ ਦੌਰਾਨ ਉਹਨਾਂ ਆਪਣੇ ਅੱਖੀਂ ਡਿਠਾ ਵਿਵਰਨ ਕਲਮ ਬੰਦ ਕੀਤਾ ਜਿਸ ਨੂੰ ਪੜ੍ਹ ਕੇ ਮੈਂ ਆਪਣਾ ਲਾਲਚ ਲੁਕਾ ਨਾ ਸਕਿਆ ਅਤੇ ਇਸ ਲੇਖ ਨੂੰ ਮੰਗ ਲਿਆ। ਅਤੇ ਇਹ ਹੀ ਯੋਗ ਸਮਝਿਆ ਕਿ ਇਹ ਸਾਰੇ ਦਾ ਸਾਰਾ ਲੇਖ ਇਸੇ ਅੰਕ ਵਿਚ ਦੇ ਦਿਤਾ ਜਾਵੇ। ਕਵੀ ਜੀ ਨੇ ਕੇਵਲ ਲੇਖ ਹੀ ਨਹੀਂ ਦਿਤਾ ਸਗੋਂ ਇਸ ਦੌਰੇ ਦੀਆਂ ਤਸਵੀਰਾਂ ਵੀ ਜੋ ਉਹਨਾਂ ਪਾਸ ਸਨ ਮੇਰੇ ਹਵਾਲੇ ਕੀਤੀਆਂ। ਇਹਨਾਂ ਤਸਵੀਰਾਂ ਦੇ ਦਰਸ਼ਨ ਪਾਠਕ ਇਸ ਅੰਕ ਵਿਚ ਕਰਨਗੇ। ਕਵੀ ਜੀ ਦਾ ਮੈਂ ਉਚੇਚਿਆਂ ਧਨਵਾਦ ਕਰਦਾ ਹਾਂ ਜਿਨ੍ਹਾਂ ਇਹ ਛੱਪਣ ਯੋਗ ਸਮਗਰੀ ਵੀ ਦਿਤੀ ਅਤੇ ਹੋਰ ਵੀ ਅੰਕ ਦੀ ਛਪਾਈ ਵਿਚ ਸਹਿਯੋਗ ਦਿਤਾ। ਰੰਗੀਨ ਤਸਵੀਰਾਂ ਬਹੁਤੀਆਂ ਸ: ਜੁਗਿੰਦਰ ਸਿੰਘ ਸਗੂ ਦੀਆਂ ਖਿਚੀਆਂ ਹੋਈਆਂ ਹਨ। ਬਾਕੀ ਤਸਵੀਰਾਂ ਸ: ਹਰਵਿੰਦਰ ਸਿੰਘ ਹੰਸਪਾਲ ਅਤੇ ਨਾਮਧਾਰੀ ਵਿਦਿਅਕ ਜੱਥਾ ਜਮੂ ਤੋਂ ਪ੍ਰਾਪਤ ਹੋਈਆਂ ਹਨ। ਇਸ ਅੰਕ ਵਾਸਤੇ ਲਾਈਨ ਸਕੈਚ ਸੁਖਵੰਤ ਆਰਟਿਸਟ ਨੇ ਤਿਆਰ ਕੀਤੇ ਹਨ। ਟਾਈਟਲ ਵਾਲਾ ਸਕੈਚ ਉਸਨੇ ਮੁਸੱਵਰ ਵਰਿਆਮ ਸਿੰਘ ਜੀ ਦੀ ਬਣਾਈ ਤਸਵੀਰ ਦੇ ਆਧਾਰ ਤੇ ਬਣਾਇਆ ਹੈ। ਇਹਨਾਂ ਸਾਰੇ ਸਜਨਾ ਦਾ ਅਤੇ ਸੰਸਥਾਵਾਂ ਦੇ ਹਾਰਦਿਕ ਧਨਵਾਦੀ ਹਾਂ।

ਸ: ਸਵਰਨ ਸਿੰਘ ਸਨੇਹੀ ਜੀ ਅਤੇ ਡਾ: ਫੌਜਾ ਸਿੰਘ ਜੀ ਨੇ ਆਪਣਿਆਂ ਰੁਝੇਵਿਆਂ ਵਿਚੋਂ ਸਮਾਂ ਕੱਢ ਕੇ ਸਾਡੀ ਬੇਨਤੀ ਪਰਵਾਨ ਕਰ ਕੇ ਲੇਖ ਦਿਤੇ ਹਨ। ਸਨੇਹੀ ਜੀ ਦੀ ਖੋਜ ਤੋਂ ਅਗੇ ਹੀ ਪਾਠਕ ਪ੍ਰੀਚਤ ਹਨ। ਡਾ: ਬਾਜਵਾ ਜੀ ਪੰਜਾਬੀ ਯੂਨੀਵਰਸਟੀ ਪਟਿਆਲਾ ਦੇ ਇਤਿਹਾਸ ਵਿਭਾਗ ਦੇ ਮੁਖੀ ਹਨ ਅਤੇ ਆਪਣੇ ਵਿਸ਼ੇ ਵਿਚ ਸਰਵ ਉਚ ਅਥਾਰਟੀ ਹਨ। ਇਹਨਾਂ ਦੀ ਪਹੁੰਚ ਬਾਹਰ ਮੁਖੀ ਹੁੰਦੀ ਹੈ ਅਤੇ ਵਿਸ਼ੇ ਦੀ ਪਕੜ ਮਜ਼ਬੂਤ। ਆਸ ਕਰਦੇ ਹਾਂ ਕਿ ਅਗੋਂ ਵੀ ਵਰਿਆਮ ਨੂੰ ਨਿਵਾਜਦੇ ਰਹਿਣਗੇ।

ਜਸਵੰਤ ਸਿੰਘ ਵਿਰਦੀ ਮੇਰੇ ਮਿਤਰਾਂ ਚੋਂ ਹਨ ਉਹਨਾਂ ਹਮੇਸ਼ਾਂ ਹੀ ਵਰਿਆਮ ਨੂੰ ਅਪਣਾਇਆ ਹੈ। ਸੈਂਕੜੇ ਕਹਾਣੀਆਂ ਦੇ ਰਚਨਾਕਾਰ ਹਨ ਅਤੇ ਹੁਣ ਦਰਿਆਵਾਂ ਦੇ ਸਕੈਚ ਲਿਖ ਕੇ ਵਿਲਖਣਤਾ ਪੈਦਾ ਕਰ ਰਹੇ ਹਨ। ਸੌ ਕੁ ਦਰਿਆ ਉਹਨਾਂ ਲਿਖ ਲਏ ਹਨ ਅਤੇ ਇਹਨਾਂ ਸਕੈਚਾਂ ਨੂੰ ਪਾਠਕ ਵਰਿਆਮ ਵਿਚ ਪੜ੍ਹਦੇ ਆ ਰਹੇ ਹਨ। ਇਸ ਵਾਰ ਵੀ ਸਤਲੁਜ ਦਰਿਆ ਦੀ ਆਤਮਾ ਨਾਲ ਇਕ ਮਿਕ ਹੋ ਕੇ ਉਹਨਾਂ ਗਲਾਂ ਕੀਤੀਆਂ ਹਨ।

ਇਸੇ ਤਰ੍ਹਾਂ ਹੀ ਸ: ਪ੍ਰੀਤਮ ਸਿੰਘ ਪੰਛੀ ਰਾਜਧਾਨੀ ਦੀ ਚਿਠੀ ਵਰਿਆਮ ਲਈ ਲਿਖ ਰਹੇ ਹਨ। ਉਹਨਾਂ ਦੇ ਲੇਖਾਂ ਦੀ ਵੀ ਬੜੀ ਸਲਾਹੁਤਾ ਹੋਈ ਹੈ। ਵਿਅੰਗ ਦੀ ਤੀਖਨਤਾ ਅਤੇ ਮਸਲੇ ਦੀ ਸੂਝ ਬਝ ਇਹਨਾ ਦੀ ਵਿਸ਼ੇਸ਼ਤਾ ਹੈ। ਸ: ਤ੍ਰਿਲੋਚਨ ਸਿੰਘ ਸਪੋਰਟਸ ਨਾਲ ਸਬੰਧਤ ਹਨ ਅਤੇ ਇਹਨਾਂ ਦਾ ਬਿਆਨ ਕਲਾਤਮਕ ਹੁੰਦਾ ਹੈ। ਇਹਨਾਂ ਦਾ ਲੇਖ ਅਤੇ ਵਿਚਲੀ ਗਲ ਪਾਠਕ ਜ਼ਰੂਰ ਪਸੰਦ ਕਰਨਗੇ।

ਅਗੇ ਤੋਂ ਵਰਿਆਮ ਪਹਿਲਾਂ ਨਾਲੋਂ ਵਧੀਆ ਚਾਲ ਚਲੇਗਾ। ਇਹ ਵਿਸ਼ਵਾਸ਼ ਦਵਾਉਂਦੇ ਹੋਏ ਅਸੀਂ ਸਭ ਸਹਿਯੋਗੀਆਂ ਦਾ ਧਨਵਾਦ ਕਰਦੇ ਹਾਂ, ਸੂਬਾ ਸਾਹਿਬ ਸਿੰਘ ਜੀ ਨੂੰ ਸ਼ਰਧਾਂਜਲੀ ਅਪਰਣ ਕਰਦੇ ਹਾਂ ਤੇ ਪੰਜਵੇਂ ਸਾਲ ਵਿਚ ਪਰਵੇਸ਼ ਕਰਦੇ ਹਾਂ।

—ਜਗਦੀਸ਼ ਸਿੰਘ

ਸ੍ਰੀ ਪ੍ਰੀਤਮ ਸਿੰਘ ਕਵੀ ਜੀ ਨੇ ਨਿਜੀ ਅਨੁਭਵਾਂ, ਸਮੇਂ ਸਿਰ ਲੰਦੇ ਨੋਟਾਂ ਅਤੇ ਡਾਇਰੀ ਦੇ ਪੰਨਿਆਂ ਤੇ ਅਧਾਰਤ ਪਿਛਲੀਆਂ ਯਾਦਾਂ ਨੂੰ ਸਾਕਾਰ ਕਰਦੀ ਇਕ ਲੇਖ ਲੜੀ ਵਰਿਆਮ ਦੇ ਅਗਲੇ ਅੰਕ ਤੋਂ ਲਗਾਤਾਰ ਪ੍ਰਕਾਸ਼ਤ ਹੋਇਆ ਕਰੇਗੀ। ਇਸ ਲੇਖ ਲੜੀ ਵਿਚ, ਸਮੇਂ ਦੀ ਪੈੜ ਚੋਂ ਕਈ ਪਾਠਕਾਂ ਦੇ ਆਪਣੇ ਚਿਤਰ ਵੀ ਉਭਰਣਗੇ। ਹੁਣ ਤੋਂ ਹੀ ਚੰਦਾ ਭੇਜ ਕੇ ਆਪਣੀ ਕਾਪੀ ਸੁਰਖਿਅਤ ਕਰ ਲਵੋ ਅਤੇ ਵਰਿਆਮ ਦੇ ਹੋਰ ਗਾਹਕ ਵੀ ਬਣਾਓ।

—ਮੈਨੇਜਰ

**(ਆਪਣੇ ਚੰਦੇ ਜਲਦੀ ਭੇਜਣ ਦੀ ਕ੍ਰਿਪਾ ਕਰੋ।)**



# –ਕੌਮੀ ਸ਼ਹੀਦ–

ਜਸਵੰਤ ਸਿੰਘ ਰਾਹੀ

(ਸੂਬਾ ਸਾਹਿਬ ਸਿੰਘ ਦੇ ਸ਼ਹੀਦੀ ਦਿਨ-ਦੇ ਨਾਂ)

ਕੌਮੀ ਲਹਿਰ ਦੇ ਅਮਰ ਸ਼ਹੀਦੋ
ਸਾਡੀ ਹੈ ਪ੍ਰਨਾਮ।
ਲੱਖਾਂ ਦਿਲਾਂ ਦੇ ਅੰਦਰ ਬਣਿਆਂ
ਪਾਕ-ਪਵਿਤਰ ਧਾਮ।
ਜਿਸ ਧਰਤੀ ਤੇ ਖੂਨ ਤੁਹਾਡਾ
ਪਾਣੀ ਵਾਂਗਰ ਡੁੱਲਿਆ।
ਉਸ ਧਰਤੀ ਤੇ ਸਾਮਰਾਜ ਦਾ
ਮੁਰਦਾ ਵੇਖਿਆ ਰੁੱਲਿਆ
ਚੰਦ ਸੂਰਜ ਯਾਦਾਂ ਵਿਚ ਚਮਕਣ
ਸਦਾ ਸੁਬ੍ਹਾ ਤੇ ਸ਼ਾਮ।
ਕੌਮੀ ਲਹਿਰ ਦੇ......
ਦੇਸ਼ ਨੂੰ ਉੱਚਿਆਂ ਖੜਨ ਦੀ ਖਾਤਰ
ਨਿਕਲ ਪਏ ਹਾਂ ਸਾਰੇ।
ਜੀਉਂਦੇ ਮੂਲੋਂ ਰਹਿਣ ਨਹੀਂ ਦੇਣੇ
ਲੁਟ ਦੇ ਰਾਕਸ਼ ਸਾਰੇ।
ਮੋਢੇ ਜੋੜ ਕੇ ਵਧੇ ਅਗਾਂਹ ਨੂੰ
ਲਦੇ ਤੁਹਾਡੇ ਨਾਮ।
ਕੌਮੀ ਲਹਿਰ ਦੇ ਅਮਰ ਸ਼ਹੀਦੋ
ਸਾਡੀ ਹੈ ਪ੍ਰਨਾਮ।
ਲੱਖਾਂ ਦਿਲਾਂ ਦੇ ਅੰਦਰ ਬਣਿਆਂ
ਪਾਕ ਪਵਿਤਰ ਧਾਮ।
ਰੋਕ ਨਹੀਂ ਸਕਦਾ ਕੋਈ ਲਹਿਰ ਨੂੰ
ਉੱਠਦੇ ਜਦੋਂ ਅਵਾਮ।
ਕੌਮੀ ਲਹਿਰ ਦੇ......

ਵਿਚ ਤੁਹਾਡੇ ਬੁੱਢੜੇ, ਗਭਰੂ
ਬੱਚੇ ਤੇ ਮੁਟਿਆਰਾਂ।
ਸ਼ਾਹ-ਰਾਹ ਬਣ ਗਏ ਉਹਥੇ, ਜਿਥੇ
ਪਾਈਆਂ ਤੁਸਾਂ ਲਕਾਰਾਂ।
ਜੋਹਲਾਂ ਵਿਚੋਂ ਸੂਰਮਿਆਂ ਦੀਆਂ
ਲਾਸ਼ਾਂ ਨਿਕਲੀਆਂ ਆਮ।
ਕੌਮੀ ਲਹਿਰ ਦੇ......
ਲਹੂ ਤੁਹਾਡੇ ਨੇ ਧਰਤੀ ਤੇ
ਕੱਢ ਧਰੀ ਫੁਲਕਾਰੀ।
ਆਸ ਲੋਕਾਂ ਦੀ ਜੀਉਂਦੀ ਰਹਿੰਦੀ
ਸੂਰਜ ਵਾਂਗੂੰ ਸਾਰੀ।
ਨਾਚ-ਆਜ਼ਾਦੀ ਹੱਸ ਕੇ ਨੱਚਿਆ
ਮੌਤ ਦਾ ਫੜ੍ਹ ਕੇ, ਜਾਮ।
ਕੌਮੀ ਲਹਿਰ ਦੇ......
ਸੀਸ ਤਲੀ ਤੇ ਰੱਖ ਕੇ ਜਿੱਥੋਂ
ਤੁਸੀਂ ਹੋਣੀ ਨਾਲ ਖੇਡੇ।
ਉਹਥੇ ਉਹਥੇ ਲੱਗਦੇ ਨੇ ਅੱਜ
ਗੂੜ੍ਹੇ ਸੋਹਣੇ ਮੇਲੇ।

# ਦੇਸ਼ ਪ੍ਰੇਮ ਕਾਵਿ

## ਕੌਮੀ ਅਣਖ

ਦਮ ਦਿਤਿਆਂ ਬਾਝ ਨਹੀਂ ਦਮ ਮਿਲਦਾ,
ਬਿਨਾਂ ਦਮ ਦੇ ਢੋਏ ਨਹੀਂ ਢੋਏ ਜਾਂਦੇ।
ਬਾਝ ਖੁਸ਼ੀ ਦੇ ਹਸਿਆ ਨਹੀਂ ਜਾਂਦਾ,
ਰੋਣੇ ਗਮਾਂ ਦੇ ਬਾਝ ਨਹੀਂ ਰੋਏ ਜਾਂਦੇ।
ਦਰਦ ਬਾਝ ਨਹੀਂ ਸੀਨੇ ਵਿਚ ਛੇਕ ਪੈਂਦਾ,
ਛੇਕ ਬਾਝ ਨਹੀਂ ਮੋਤੀ ਪਰੋਏ ਜਾਂਦੇ।
ਸ਼ਰਫ ਦਾਗ ਗੁਲਾਮੀ ਦੇ ਦੇਸ਼ ਉਤੋਂ
ਕੌਮੀ ਅਣਖ ਦੇ ਬਾਝ ਨਹੀਂ ਧੋਏ ਜਾਂਦੇ।

(ਬਾਬੂ ਫੀਰੋਜ਼ ਦੀਨ ਸ਼ਰਫ਼)

✶

## ਮੰਗ

ਮੰਗਾਂ ਰੋਜ਼ ਮੁਰਾਦ ਮੈਂ ਰੱਬ ਕੋਲੋਂ,
ਰੱਬਾ ਦਿਲ ਦਾ ਤਦੋਂ ਅਰਮਾਨ ਨਿਕਲੇ।
ਜਿਹੜੇ ਦੇਸ਼ ਵਿਚ ਜੰਮਿਆਂ ਪਲਿਆ ਮੈਂ,
ਉਸ ਵਿਚ ਹੀ ਮੇਰਾ ਬਬਾਨ ਨਿਕਲੇ।
ਵੱਟਾਂ ਲੱਖ ਜੇਕਰ ਪਿਆਰੇ ਵਤਨ ਖਾਤਰ,
ਮੇਰੀ ਮੌਤ ਆਵੇ ਮੇਰੀ ਜਾਨ ਨਿਕਲੇ।
ਮੇਰੀ ਮਰੀ ਹੋਈ ਲਾਸ਼ ਦੇ ਮੂੰਹ 'ਚੋਂ ਵੀ,
ਵਾਰ ਵਾਰ ਪਿਆਰਾ ਹਿੰਦੁਸਤਾਨ ਨਿਕਲੇ।

(ਵਿਧਾਤਾ ਸਿੰਘ ਤੀਰ)

★

## ਜਵਾਨੋ ਜ਼ਿੰਦਗੀ ਵਾਰੋ !

"ਜਵਾਨੋ ਜ਼ਿੰਦਗੀ ਵਾਰੋ,
ਆਜ਼ਾਦੀ ਮੁਲ ਮੰਗਦੀ ਏ।
ਜਵਾਨੋ ਜ਼ਿੰਦਗੀ ਵਾਰੋ,
ਆਜ਼ਾਦੀ ਮੁਲ ਮੰਗਦੀ ਏ।
ਅਸੀਂ ਤੁਫਾਨ ਹਾਂ ਇਹ ਕਹਿ,
ਦਿਓ ਜੰਗੀ ਘਟਾਵਾਂ ਨੂੰ।
ਫਖ਼ਰ ਥੀਂ ਧੌਣ ਚੁਕੋ ਤੇ,
ਕਰੋ ਉਚਾ ਭੁਜਾਵਾਂ ਨੂੰ।
ਜਗਾਓ ਸ਼ਕਤੀਆਂ ਕਿ ਫਿਕਰ,
ਪੈ ਜਾਵੇ ਬਲਾਵਾਂ ਨੂੰ।
ਅਣਖ ਨੂੰ ਹੋਰ ਸਤਪਾਰੋ,
ਆਜ਼ਾਦੀ ਮੁਲ ਮੰਗਦੀ ਏ।

★

ਜਿਨ੍ਹਾਂ ਦਾ ਇਸ਼ਕ ਕਾਮਿਲ ਹੈ,
ਉਹ ਘਬਰਾਇਆ ਨਹੀਂ ਕਰਦੇ।
ਭਰੀ ਮਹਿਫਲ 'ਚ ਕਹਿ ਦਿੰਦੇ ਨੇ,
ਸ਼ਰਮਾਇਆ ਨਹੀਂ ਕਰਦੇ।
ਪੰਤਗੇ ਵੇਖ ਕੇ ਦੀਪਕ ਨੂੰ,
ਮੁੜ ਜਾਇਆ ਨਹੀਂ ਕਰਦੇ।
ਜਿਨ੍ਹਾਂ ਨੇ ਭੈ ਨਹੀਂ ਦੇਣਾ,
ਉਹ ਭੈ ਖਾਇਆ ਨਹੀਂ ਕਰਦੇ।

(ਦੀਪਕ ਜੈਤੋਈ)

"ਇਹ ਤਾਰੇ ਤਾਰੇ ਨਹੀਂ ਰੂਹ ਹੈ ਦੇਸ਼ ਸ਼ਹੀਦਾਂ ਦੀ,
ਤਾਹੀਉਂ ਅੰਬਰ ਸੋਂਹਦਾ ਹੈ ਤਾਹੀਉਂ ਅਰਸ਼ ਪਿਆਰਾ ਹੈ।"

★

"ਕਿਉਂਕਿ ਜੀਓਣਾ ਇਕ ਭੁਲੇਖਾ ਏ,
ਮਰਨਾ ਇਕ ਗਵਾਹੀ ਹੈ।
ਹਰ ਲਾਟ ਇਹੋ ਹੀ ਕਹਿੰਦੀ ਹੈ,
ਹਰ ਜੋਤ ਦਾ ਇਹੋ ਇਸ਼ਾਰਾ ਹੈ।

(ਫੁੱਲ)

### ਗਲੋਂ ਗੁਲਾਮੀ ਲਾਹ ਲਈਏ

ਹਿੰਦੁਸਤਾਨੀਆ ਗਭਰੂਆ ਨਿੱਤਰ ਮੱਲਾ,
ਵਤਨ ਕੌਮ ਦੀ ਸੇਵ ਕਮਾ ਲਈਏ ।
ਆ ਜਾਹ ਵੱਟਾਂ ਵਿਰੋਧ ਨੂੰ ਦੂਰ ਕਰ ਕੇ,
ਘੁਟ ਘੁਟ ਕੇ ਜਫੀਆਂ ਪਾ ਲਈਏ ।
ਭਾਰਤ ਮਾਂ ਦੀ ਬੰਦ ਖਲਾਸ ਕਰੀਏ,
ਜਾਨਾਂ ਤਲੀ ਦੇ ਉਤੇ ਟਿਕਾ ਲਈਏ ।
ਪਿਛੋਂ ਮੇਰੀਆਂ ਤੇਰੀਆਂ ਨਿਬੜ ਲਾਂਗੇ,
ਪਹਿਲਾਂ ਗਲੋਂ ਗੁਲਾਮੀ ਨੂੰ ਲਾਹ ਲਈਏ ।
ਗਲਾਂ ਨਾਲ ਗੁਲਾਮੀ ਨਹੀਂ ਨਾਲੋਂ ਲਹਿੰਦੀ,
ਮਰਨ ਬਿਨਾ ਆਜ਼ਾਦੀ ਨੂੰ ਪਾਈਦਾ ਨਹੀਂ ।
ਅਨਲਹੱਕ ਕਹਿ ਕੇ ਸੂਲੀ ਚੜਨ ਬਾਝੋਂ,
ਗਲੀਂ ਗਲੀਂ ਮਨਸੂਰ ਸਦਵਾਈਦਾ ਨਹੀਂ ।

**ਵਿਧਾਤਾ ਸਿੰਘ ਤੀਰ**



### ਮੇਰਾ ਦੇਸ

ਕਮਲੋਂ ਸੋਹਣਾ, ਮਾਖਿਓਂ ਮਿੱਠਾ, ਮੇਰਾ ਦੇਸ਼ ਪਿਆਰਾ,
ਚੰਨ ਸੂਰਜ ਵੀ ਇਹਨੂੰ ਆਖਣ, ਆਪਣੀ ਅੱਖ ਦਾ ਤਾਰਾ ।

**ਹਰਿੰਦਰ ਸਿੰਘ ਰੂਪ**



### ਲਟਕ ਆਜ਼ਾਦੀ

ਜਿਨ੍ਹਾਂ ਲਟਕ ਆਜ਼ਾਦੀ ਦੀ ਲੱਗ ਗਈ ਏ,
ਛੜਨੇ ਉਹਨਾਂ ਨੂੰ ਪੈਣ ਘਰ ਬਾਰ ਪਹਿਲਾਂ ।
ਦੂਲੇ ਵਤਨ ਦੇ ਕਈ ਬੇ ਵਤਨ ਹੁੰਦੇ,
ਸੀਨੇ ਤੱਪਦੇ ਕਈ ਅੰਗਿਆਰ ਪਹਿਲਾਂ ।
ਕਈ ਸੜਨ ਜੇਹਲੀਂ ਅੰਡੇਮਾਨ ਅੰਦਰ,
ਕਈ ਫਾਂਸੀਆਂ ਦੇ ਪਾਉਣ ਹਾਰ ਪਹਿਲਾਂ ।

**ਹੀਰਾ ਸਿੰਘ ਦਰਦ**

### ਲਾਲੀ



"ਚਮਨ ਅੰਦਰ ਜੋ ਫੁੱਲਾਂ ਤੇ,
ਨਜ਼ਰ ਆਉਂਦੀ ਹੈ ਕੁਝ ਲਾਲੀ ।
ਇਹ ਲਾਲੀ ਵੀ ਸ਼ਹੀਦਾਂ ਦੇ,
ਲਹੂ ਨੇ ਹੀ ਲਿਆਂਦੀ ਹੈ ।"

**(ਦੀਪਕ ਜੈਤੋਈ)**



### ਹੱਥ

"ਅੱਜ ਹੱਥ ਦੇਵੋ ਸਾਥੀਓ,
ਕਿ ਹੱਥਾਂ ਦੀ ਰਾਖੀ ਵਾਸਤੇ ।
ਉਹ ਹੱਥ ਜੋ ਜਾਬਰ ਬਣੇ,
ਅਜ ਮੋੜ ਦਿਤੇ ਜਾਣਗੇ ।
ਉਹ ਹੱਥ ਜੋ ਕਾਤਲ ਬਣੇ,
ਅੱਜ ਤੋੜ ਦਿੱਤੇ ਜਾਣਗੇ ।"

**ਅਮ੍ਰਿਤਾ ਪ੍ਰੀਤਮ**



### ਫਾਂਸੀ ਉਤੇ ਝੂਟੇ

"ਪਵਿਤਰ ਮਿਟੀ ਭਾਰਤ ਦੀ ਮੈਂ,
ਚੁੱਕ ਚੁੱਕ ਮੱਥੇ ਲਾਵਾਂ ।
ਚੇਤੇ ਬਾਜਾਂ ਵਾਲੇ ਨੂੰ ਕਰ ਕੇ,
ਚਰਨੀ ਸੀਸ ਝੁਕਾਵਾਂ ।
ਇਥੇ ਵਸਦੇ ਅਣਖੀ ਜੋਧੇ,
ਬਾਂਕੇ ਛੈਲ ਜਵਾਨ ।
ਫਾਂਸੀਆਂ ਉਤੇ ਝੂਟੇ ਖਾ ਕੇ,
ਰਖਦੇ ਦੇਸ਼ ਦੀ ਸ਼ਾਨ ।"



ਵਤਨ ਦੇ ਵਾਸਤੇ ਮਰਣਾ,
ਕਬੂਲਣ ਸ਼ੇਰ-ਦਿਲ ਜਿਹੜੇ ।
ਉਹਨਾਂ ਨੂੰ ਮੌਤ ਵੀ ਆ ਆ ਕੇ,
ਖੁਦ ਪਰਨਾਮ ਕਰਦੀ ਏ ।

**(ਦੀਪਕ ਜੈਤੋਈ)**



### ਪ੍ਰਣਾਮ

ਮਾਣ ਕਰਾਂ ਪ੍ਰਣਾਮ ਕਰਾਂ ਮੈਂ ਚੁੰਮਾਂ ਇਸ ਦੇ ਪੈਰ,
ਅਸੀਂ ਵਤਨ ਦੇ ਵਤਨ ਅਸਾਡਾ, ਕੌਣ ਹੁੰਦੇ ਨੇ ਗੈਰ ।

**ਅੰਮਿਤਾ ਪ੍ਰੀਤਮ**



## ਹਿੰਦੁਸਤਾਨ ਮੇਰਾ

ਉਹ ਨੇਕੀਆਂ ਦਾ ਚਸ਼ਮਾ ਉਹ ਬਰਕਤਾਂ ਦਾ ਡੇਰਾ ।
ਉਹ ਧਰਮ ਦਾ ਬਗੀਚਾ ਹਿੰਦੁਸਤਾਨ ਮੇਰਾ ।
ਉਹ ਭਾਰਤ ਭਵਾਨੀ ਇਕਬਾਲ ਦੀ ਅਟਾਰੀ ।
ਠੰਢੀ ਠਰੀ ਸੁਹਾਨੀ ਮੇਰੀ ਹੈ ਮਾਤ ਪਿਆਰੀ ।

ਚਾਤ੍ਰਿਕ



## ਮੈਦਾਨ ਵਿਚ ਆਓ

ਵਤਨ ਨੂੰ ਅੱਜ ਤੁਹਾਡੀ ਲੋੜ ਹੈ
ਮੈਦਾਨ ਵਿਚ ਆਓ,
ਉਹ ਮਿਟੀ ਜਿਸ ਨੇ ਦਿੱਤੀ ਜ਼ਿੰਦਗੀ ਸਾਨੂੰ ਬੁਲਾਉਂਦੀ ਹੈ
ਉਹ ਜਨਨੀ ਜਿਸ ਨੂੰ ਦੁਨੀਆਂ ਪੂਜਦੀ
ਵੰਗਾਰ ਪਾਉਂਦੀ ਹੈ,
ਇਹ ਧਰਤੀ ਸਾਡਾ ਮੰਦਰ ਹੈ
ਇਹਦਾ ਕਣ ਕਣ ਪਵਿਤਰ ਹੈ ।
ਇਹਦਾ ਜ਼ਰਾ ਜ਼ਰਾ ਸਾਡੇ ਵਾਸਤੇ
ਭਗਵਾਨ ਦਾ ਘਰ ਹੈ ।

ਗਿਆਨ ਸਿੰਘ

# ਗ਼ਜ਼ਲ

ਸਾਹਿਬ ਸਿੰਘ 'ਸੁੱਖ'

ਲੋਕਤਾ ਦੇ ਵਾਸਤੇ ਜੋ ਜੂਝਦੇ,
ਲੋਕ ਉਹਨਾਂ ਨੂੰ ਹਮੇਸ਼ਾ ਪੂਜਦੇ ।
ਜਿਸਮ ਸਾਡਾ ਜਦ ਚੜ੍ਹਾਇਆ ਚਰਖੜੀ,
ਹੋਰ ਵੀ ਬਲਵਾਨ ਹੋਏ ਵਲਵਲੇ ।
ਮੋਢਿਆਂ 'ਤੇ ਧਰ ਸਲੀਬਾਂ ਤੁਰ ਪਏ,
ਜੋ ਸੀ ਉੱਚੀ ਬੋਲਣੋਂ ਵੀ ਝਿਜਕਦੇ ।
ਭਰੇਗਾ ਜਦ ਵੀ ਪਿਆਲਾ ਜ਼ਹਿਰ ਦਾ
ਬੁੱਲ੍ਹ ਫਰਕਣਗੇ ਕਿਸੇ ਸੁਕਰਾਤ ਦੇ ।
ਰੋਹ ਭਰੇ ਲੋਕਾਂ ਦੀ ਘੂਰੀ ਵੇਖਕੇ,
ਪਾਟ ਜਾਣੇ ਪੱਥਰਾਂ ਦੇ ਕਾਲਜੇ ।

(ਛਪ ਰਹੀ ਪੁਸਤਕ ''ਤੱਤੀਆਂ ਸੜਕਾਂ ਨੰਗੇ ਪੈਰਾਂ'' ਵਿਚੋਂ)

ਪਿੰਡ ਤੇ ਡਾਕਖਾਨਾ ਗੁਮਥਲਾ ਗੜ੍ਹੂ
ਜ਼ਿਲਾ ਕੁਰੂਕਸ਼ੇਤਰ (ਹਰਿਆਣਾ)

# ਗੁਰੂ

ਹਰਨਾਮ ਸਿੰਘ ਨਾਜ਼

ਇਹ ਪਿੰਡ
ਇਕ ਇਕਹਿਰਾ ਮਕਾਨ ਹੈ
ਨੌਂ ਦਰ ਤੇ ਖਿੜਕੀਆਂ ਦਾ ।
ਕਿਸੇ ਵਿਰਲੇ ਡਿਠਾ ਹੈ ।
ਦਸਵਾਂ ਦਰ ਕਹਿੰਦੇ ਨੇ
ਉਡੀਕਦਾ ਹੈ ਮਨੁੱਖ ਨੂੰ
ਪਿੰਡ ਵਿਚ ਵਸਦੀ ਰੂਹ ਨੂੰ
ਨੌਆਂ ਦੀ ਭੜਕਣਾ
ਅਸਲ ਵਿਚ
ਚੌਰਾਸੀ ਦੀ ਭੜਕਣ ਹੈ
ਕਿਡੀ ਤਰਾਸਦੀ ਹੈ
ਮਨੁੱਖ ਨੇ ਅਜੇ ਤਕ
ਨੌਂ ਅੰਕੜੇ ਲੱਭੇ ਹਨ
ਸਿਫਰ ਵੀ
ਸਿਫਰ ਦਾ ਭੇਦ ਵੀ
ਫਿਰ ਵੀ
ਮਨੁੱਖ ਨੌਂ ਦਰਾਂ ਦਾ ਸਫ਼ਰ ਕਰਦਾ
ਸੈਰ ਕਰਦਾ
ਗਿਣਤੀ ਕਰਦਾ
ਦਸਵੇਂ ਦਰ ਨੂੰ ਭੁਲ ਜਾਂਦਾ ਹੈ
ਮਨੁੱਖ
ਗੁਰੂ ਉਂਗਲੀ ਦੀ ਲੋੜ ਤੋਂ
ਸ਼ਾਇਦ ਕਦੀ ਵੀ ਮੁਕਤ ਨਾ ਹੋ ਸਕੇ ।

# ਰੁਬਾਈ

ਸਾਗਰ 'ਚ ਕਿਸੇ ਆਪਣੇ ਕਾਗਜ਼ ਨੂੰ ਤਾਰਿਆ ।
ਸਾਡੀ ਬੇੜੀ ਨੂੰ ਧੂਹ ਕੇ ਪਾਸੇ ਖਲਾਰਿਆ ।
ਜ਼ਿੰਦਗੀ ਦੀ ਕਿਸੇ ਮਾਰ ਤੋਂ ਮਾਰੇ ਨਾ ਜਾ ਸਕੇ ।
ਕੁਰਸੀ ਤੇ ਬੈਠੇ ਸਾਹਿਤ ਨੇ ਸਾਨੂੰ ਹੈ ਮਾਰਿਆ ।

ਜਸਵੰਤ ਸਿੰਘ ਰਾਹੀ



# ਗੜਵੀ ਦੇ ਵਾਂਗ ਇਹਨਾਂ ਗੋਰਿਆਂ ਨੂੰ ਮਾਂਜ ਦਿੱਤਾ

(ਸ੍ਰ: ਪਿਆਰਾ ਸਿੰਘ ਨਿਰਛਲ ਭਗਤ ਸਿੰਘ ਪੂਰਾ ਸੁਲਤਾਨਵਿੰਡ ਰੋਡ ਅੰਮ੍ਰਿਤਸਰ)

ਗੋਰਾ ਸ਼ਾਹੀ ਵਾਲੀ ਜਦੋਂ ਛਾਈ ਸੀ ਹਨੇਰੀ ਰਾਤ,
ਉਦੋਂ ਇਕ ਰੋਸ਼ਨੀ ਵਖਾਈ ਨਾਮਧਾਰੀਆਂ ।

ਦੇਸ਼ ਆਪਣੇ ਚੋਂ ਕਿਹਾ ਨਿਕਲੋ ਬਦੇਸ਼ੀਆਂ ਨੂੰ,
ਹਰ ਥਾਂ ਤੇ ਗੂੰਜ ਹੈ ਸੀ ਪਾਈ ਨਾਮਧਾਰੀਆਂ ।

ਗੋਡੇ ਟੇਕ ਦਿਤੇ ਜਾਂ ਗਦਾਰਾਂ ਅੰਗਰੇਜ਼ਾਂ ਅਗੇ,
ਉਸ ਵੇਲੇ ਜੁਰੱਤ ਵਖਾਈ ਨਾਮਧਾਰੀਆਂ ।

ਟਿੰਡ ਵਿਚ ਕਾਨਾ ਪਾਣਾ ਸਾਰੇ ਲੋਕੀ ਜਾਣਦੇ ਨੇ,
ਕਾਨੇ ਵਿਚ ਟਿੰਡ ਸੀ ਅੜਾਈ ਨਾਮਧਾਰੀਆਂ ।

ਇਹਨਾਂ ਕੱਛਾਂ ਵਾਲਿਆਂ ਦੀ ਕੀ ਮੈਂ ਮਿਸਾਲ ਦੇਵਾਂ,
ਕੀਤੀ ਬੜੀ ਕਠਨ ਕਮਾਈ ਨਾਮਧਾਰੀਆਂ ।

ਤੋਪਾਂ ਨਾਲ ਉਡ ਗਏ ਤੇ ਸੀ ਨਾ ਉਚਾਰੀ ਮੁੱਖੋਂ,
ਜ਼ੁਲਮ ਸਾਂਹਵੇ ਹਿਕ ਹੈਸੀ ਡਾਹੀ ਨਾਮਧਾਰੀਆਂ ।

ਵੱਡੇ ਵੱਡੇ ਭਾਂਬੜਾਂ ਨੂੰ ਇਹਨਾਂ ਨੇ ਹੈ ਜਨਮ ਦਿੱਤਾ,
ਪਹਿਲੀ ਧੂਣੀ ਅਜ਼ਾਦੀ ਦੀ ਧੁਖਾਈ ਨਾਮਧਾਰੀਆਂ ।

ਪਿੰਡਾਂ ਅਤੇ ਸ਼ਹਿਰਾਂ ਵਿਚ ਗਲਾਂ ਮਸ਼ਹੂਰ ਹੋਈਆਂ,
ਵੇਖੋ ਕਿੰਨੀ ਹੱਦ ਸੀ ਮੁਕਾਈ ਨਾਮਧਾਰੀਆਂ ।

ਗੜਵੀ ਦੇ ਵਾਂਗ ਇਹਨਾਂ ਗੋਰਿਆਂ ਨੂੰ ਮਾਂਜ ਦਿੱਤਾ,
ਲਾਹਣ ਲਈ ਗੁਲਾਮੀ ਦੀ ਸਿਆਹੀ ਨਾਮਧਾਰੀਆਂ ।

ਛਾਤੀ ਤਾਣ ਨਿਕਲੇ ਮਦਾਨ ਵਿਚ ਸ਼ੇਰ ਦੂਲੇ,
ਜ਼ਾਗ ਸੀ ਅਜ਼ਾਦੀ ਦੀ ਲਗਾਈ ਨਾਮਧਾਰੀਆਂ ।

ਇਕ ਮੁਠ ਹੋ ਕੇ ਜਦੋਂ ਮਾਰੇ ਸੀ ਜੈਕਾਰੇ ਇਹਨਾਂ,
ਪ੍ਰੇਮ ਸਣੇ ਸਾਹਬ ਦੇ ਡਰਾਈ ਨਾਮਧਾਰੀਆਂ ।

ਧੂੜ ਦਿਆਂ ਬਦਲਾਂ ਦੇ ਵਾਂਗ ਏਥੋਂ ਉਡ ਗਏ,
ਜਿਉਂ ਜਿਉਂ ਹੈਸੀ ਗੜਵੀ ਘਸਾਈ ਨਾਮਧਾਰੀਆਂ ।

ਫੇਰ ਫੇਰ ਮਾਲਾ ਇਹਨਾਂ ਜੁਗ ਪਲਟਾ ਦਿੱਤਾ,
ਰੇਖ ਵਿਚ ਮੇਖ ਐਸੀ ਲਾਈ ਨਾਮਧਾਰੀਆਂ ।

ਅੰਮਿਰਤ ਸਰ ਵਿਚ ਬੋਹੜ ਹੈ ਉਗਾਹੀ ਦੇਂਦਾ,
ਜਿਥੇ ਪੀਂਘ ਮੌਤ ਦੀ ਝੁਟਾਈ ਨਾਮਧਾਰੀਆਂ ।

ਦੇਸ਼ ਦੀ ਅਜ਼ਾਦੀ ਲਈ ਹੋਏ ਕੁਰਬਾਨ ਬੜੇ,
ਜ਼ੁਲਮ ਅਗੇ ਧੌਣ ਨਾ ਝੁਕਾਈ ਨਾਮਧਾਰੀਆਂ ।

ਕੀਤੇ ਬਹੁਤ ਕੰਮ ਚੰਗੇ, ਕੌਣ ਇਨਕਾਰ ਕਰੇ,
ਨਹੀਂ ਨਿਰੀ ਢੋਲਕੀ ਵਜਾਈ ਨਾਮਧਾਰੀਆਂ ।

ਕੌਣ ਨਹੀਂ ਜਾਣਦਾ ਪਤਾ ਹੈ ਇਹ ਸਾਰਿਆਂ ਨੂੰ,
ਬੁਚੜਾਂ ਦੀ ਅਲਖ ਮੁਕਾਈ ਨਾਮਧਾਰੀਆਂ ।

ਮਰ ਰਹੀ ਸਿਖੀ ਤਾਂਈਂ ਇਹਨਾਂ ਸੁਰਜੀਤ ਕੀਤਾ,
ਅਣਖ ਆਨ ਇਹਨਾਂ ਨੇ ਜਗਾਈ ਨਾਮਧਾਰੀਆਂ ।

ਭਜਨ ਪਾਠ ਪੂਜਾ ਇਹਨਾ ਛਡੀ ਨਹੀਂ ਹੁਣ ਤਕ,
ਚੰਗੀ ਰਹੁ ਰੀਤ ਹੈ ਨਿਭਾਈ ਨਾਮਧਾਰੀਆਂ ।

ਕਹਿਕੇ ਪੰਜ ਰਤਨੀ ਜੋ ਛਕ ਜਾਂਦੇ ਵੱਡੇ ਵੱਡੇ,
ਕਦੀ ਵੀ ਨਾ ਮੂੰਹ ਨੂੰ ਛੁਹਾਈ ਨਾਮਧਾਰੀਆਂ ।

ਸਿਖੀ ਦੀ ਨਿਸ਼ਾਨੀ ਇਹਨਾਂ ਹੁਣ ਤਕ ਕਾਇਮ ਰਖੀ,
ਕੇਸ ਕੰਘਾ ਲੰਮੀ ਕੱਛ ਪਾਈ ਨਾਮਧਾਰੀਆਂ ।

ਇਹਨਾਂ ਦੁਧ ਚਿਟੀਆਂ ਪੁਸ਼ਾਕਾਂ ਪਾਕੇ ਗਲਾਂ ਵਿਚ,
ਕੀਰਤਨ ਦੀ ਕੀਰਤੀ ਵਖਾਈ ਨਾਮਧਾਰੀਆਂ ।

ਸਿਗਰਟ ਤੰਮਾਕੂ ਬੀੜੀ ਪਾਨ ਨੂੰ ਨਹੀਂ ਹੱਥ ਲਾਇਆ,
ਨਸ਼ਿਆਂ ਦੀ ਅਲਖ ਮੁਕਾਈ ਨਾਮਧਾਰੀਆਂ ।

ਨਾਨਕ ਦੀ ਸਿਖੀ ਨਿਰਛਲ, ਵਧਦੀ ਤੇ ਫੁਲਦੀ ਰਹੇ,
ਬੜੀ ਦੂਰ ਤਾਂਈਂ ਚਮਕਾਈ ਨਾਮਧਾਰੀਆਂ ।



ਵਰਿਆਮ

ਦੇ

ਸੂਬਾ ਸਾਹਿਬ ਸਿੰਘ

ਅੰਕ ਵਾਸਤੇ

ਸ਼ੁਭ ਅਸੀਸਾਂ ਅਤੇ

## ਵਧਾਈਆਂ

## ਸ: ਮਹਿੰਦਰ ਸਿੰਘ

**H–15** ਬਾਲੀ ਨਗਰ

ਨਵੀਂ ਦਿੱਲੀ।

# ਸੂਬਾ ਸਾਹਿਬ ਸਿੰਘ



—ਸਵਰਨ ਸਿੰਘ ਸਨੇਹੀ

## ਸੂਬੇ ਕੌਣ ਸਨ ?

ਸੂਬਾ ਸ਼ਬਦ ਪੰਜਾਬੀ ਵਿਚ ਆਮ ਕਰ ਕੇ ਪ੍ਰਾਂਤ ਵਾਸਤੇ ਵਰਤਿਆ ਜਾਂਦਾ ਹੈ। ਇਥੋਂ ਹੀ ਪ੍ਰਾਂਤਕ ਅਧਿਕਾਰੀ ਹੋਣ ਦਾ ਅਹੁਦਾ ਇਸ ਸ਼ਬਦ ਤੋਂ ਹੋਂਦ ਵਿਚ ਆਇਆ ਜਾਪਦਾ ਹੈ। ਸਾਡੇ ਇਤਹਾਸਕਾਰਾਂ ਅਨੁਸਾਰ ਸੂਬਿਆਂ ਦੀ, ਅਧਿਕਾਰੀ ਵਜੋਂ ਨਿਯੁਕਤੀ, ਪਹਿਲਾਂ ਪਹਿਲ ਅਕਬਰ ਬਾਦਸ਼ਾਹ ਦੇ ਸਮੇਂ ਕੀਤੀ ਗਈ ਜਿਸ ਨੇ ਸਾਰੇ ਦੇਸ ਨੂੰ ਬਾਈ ਹਿਸਿਆਂ ਵਿਚ ਵੰਡ ਕੇ ਬਾਈ ਸੂਬਿਆਂ ਨੂੰ ਹਰੇਕ ਇਲਾਕੇ ਦੀ ਰਾਜਨੀਤਕ ਪ੍ਰਤੀਨਿਧਤਾ ਦੀ ਜ਼ਿਮੇਵਾਰੀ ਸੌਂਪੀ ਸੀ। ਇਹੋ ਰਿਵਾਜ ਅਗੇ ਤੱਕ ਪ੍ਰਚਲਤ ਰਿਹਾ। ਸਿੱਖ ਇਤਿਹਾਸ ਵਿਚ ਸੂਬਾ ਸਰਹੰਦ, ਉਦਾਹਰਣ ਵਜੋਂ, ਕਾਫ਼ੀ ਪ੍ਰਸਿਧ ਹੈ।

ਜਦੋਂ ਸਿੱਖ ਰਾਜ ਦਾ ਪਤਨ ਹੋਇਆ ਤੇ ਗੁਰੂ ਰਾਮ ਸਿੰਘ ਜੀ ਨੇ ੧੩ ਅਪ੍ਰੈਲ ੧੮੫੭ ਨੂੰ ਭੈਣੀ ਸਾਹਿਬ ਵਿਚ ਸੁਤੰਤਰਤਾ ਸੰਗਰਾਮ ਤੇ ਧਾਰਮਕ ਸੁਧਾਰ ਦੀ ਜਵਾਲਾ ਪ੍ਰਚੰਡ ਕੀਤੀ ਤਾਂ ਆਪ ਨੇ ਇਸ ਪ੍ਰਚਾਰ ਵਾਸਤੇ ਪੰਜ ਮਖੀ ਨਾਮਧਾਰੀਆਂ ਸਿਰ ਸਭ ਤੋਂ ਵਡੀ ਜ਼ਿਮੇਂਵਾਰੀ ਸੌਂਪੀ। ਇਹ ਪੰਜ ਸਨ ਬਾਬਾ ਜਵਾਹਰ ਸਿੰਘ, ਬਾਬਾ ਕਾਹਨ ਸਿੰਘ ਨਿਹੰਗ, ਬਾਬਾ ਲੱਖਾ ਸਿੰਘ, ਬਾਬਾ ਸਾਹਿਬ ਸਿੰਘ ਤੇ ਬਾਬਾ ਸੁਧ ਸਿੰਘ। ਹੌਲੀ ਹੌਲੀ ਇਹ ਗਿਣਤੀ ਬਾਈ ਤੱਕ ਪਹੁੰਚ ਗਈ।

ਸ੍ਰੀ ਗੁਰੂ ਰਾਮ ਸਿੰਘ ਦੇ ਬਾਈ ਸੂਬੇ ਇਹ ਸਨ :—

੧ ਬਾਬਾ ਜਵਾਹਰ ਸਿੰਘ ਪਿੰਡ ਡਰੋਲੀ (ਫ਼ਿਰੋਜ਼ ਪੁਰ)
੨ ਬਾਬਾ ਕਾਹਨ ਸਿੰਘ ਪਿੰਡ ਚੱਕ ਕਲਾਂ (ਮਲੇਰ ਕੋਟਲਾ)
੩ ਬਾਬਾ ਸੁਧ ਸਿੰਘ ਪਿੰਡ ਮਦੌਰ (ਅੰਬਾਲਾ)
੪ ਬਾਬਾ ਸਾਹਿਬ ਸਿੰਘ ਪਿੰਡ ਬਨਵਾਲੀ ਪੁਰ (ਅੰਮ੍ਰਿਤਸਰ)
੫ ਬਾਬਾ ਲੱਖਾ ਸਿੰਘ ਪਿੰਡ ਮਲੌਦ (ਲੁਧਿਆਣਾ)
੬ ਬਾਬਾ ਸਰਮੁਖ ਸਿੰਘ ਪਿੰਡ ਲਲ੍ਹਵਾਲ (ਰਿਆਸਤ ਪਟਿਆਲਾ)
੭ ਬਾਬਾ ਗੁਪਾਲ ਸਿੰਘ ਪਿੰਡ ਰਖੜਾ ਮੰਦੌਰ (ਰਿਆਸਤ ਪਟਿਆਲਾ)
੮ ਬਾਬਾ ਹੁਕਮਾ ਸਿੰਘ ਪਿੰਡ ਪਿਥੋ (ਰਿਆਸਤ ਨਾਭਾ)
੯ ਬਾਬਾ ਰਤਨ ਸਿੰਘ ਉਰਫ ਗਿਆਨ ਸਿੰਘ ਪਿੰਡ ਮੰਡੀ (ਰਿਆਸਤ ਪਟਿਆਲਾ)
੧੦ ਬਾਬਾ ਖੁਸ਼ਹਾਲ ਸਿੰਘ ਪਿੰਡ ਬਰਾਜ (ਜ਼ਿਲ੍ਹਾ ਹਿਸਾਰ)
੧੧ ਬਾਬਾ ਬ੍ਰਹਮਾ ਸਿੰਘ ਪਿੰਡ ਦਰਿਆ ਪੁਰ (ਰਿਆਸਤ ਕਰਨਾਲ)
੧੨ ਬਾਬਾ ਪਹਾੜਾ ਸਿੰਘ ਪਿੰਡ ਮਲੌਦ (ਲੁਧਿਆਣਾ)
੧੩ ਬਾਬਾ ਨਰੈਣ ਸਿੰਘ ਪਿੰਡ ਖਟੜੇ (ਲੁਧਿਆਣਾ)
੧੪ ਬਾਬਾ ਮਾਨ ਸਿੰਘ ਪਿੰਡ ਸੈਦੋ (ਫ਼ਿਰੋਜ਼ ਪੁਰ)
੧੫ ਬਾਬਾ ਮਲੂਕ ਸਿੰਘ ਪਿੰਡ ਫੂਲੇਵਾਲ



੧੬ ਬਾਬਾ ਸਮੁੰਦ ਸਿੰਘ ਪਿੰਡ ਖੋਟੇ (ਫਿਰੋਜ਼ ਪੁਰ)
੧੭ ਬਾਬਾ ਖਜ਼ਾਨ ਸਿੰਘ ਪਿੰਡ ਲਧਾਣ (ਜਲੰਧਰ)
੧੮ ਬਾਬਾ ਰੂੜ ਸਿੰਘ ਪਿੰਡ ਬਨਵਾਲੀ ਪੁਰ (ਅੰਮ੍ਰਿਤਸਰ)
੧੯ ਬਾਬਾ ਭਗਵਾਨ ਸਿੰਘ ਪਿੰਡ ਫਤੇਵਾਲ (ਅੰਮ੍ਰਿਤਸਰ)
੨੦ ਬਾਬਾ ਜਮੀਅਤ ਸਿੰਘ ਪਿੰਡ ਗਿੱਲ (ਸਿਆਲਕੋਟ)
੨੧ ਬਾਬਾ ਰਾਜਾ ਸਿੰਘ ਪਿੰਡ ਤਰਾਂੜੀ (ਸਿਆਲਕੋਟ)
੨੨ ਬਾਬਾ ਜੋਤਾ ਸਿੰਘ ਪਿੰਡ ਢਪਈ (ਸਿਆਲਕੋਟ)

ਇਸ ਤੋਂ ਬਿਨਾਂ ਇਕ ਸਰਦਾਰ ਮੰਗਲ ਸਿਘ [ਜੋ ਮਹਾਰਾਜਾ ਪਟਿਆਲਾ ਦਾ ਭ ਲਗਦਾ ਸੀ] ਦੇ ਸੂਬਾ ਹੋਣ ਬਾਰੇ ਵੀ ਸਰਕਾਰੀ ਕਾਗਜ਼ਾਂ ਵਿਚ ਅਫਵਾਹਾਂ ਮਿਲਦੀਆਂ ਹਨ ਪ ਨਾਮਧਾਰੀ ਸੂਬਿਆਂ ਦੀਆਂ ਉਗਾਹੀਆਂ ਤੋਂ ਸਿਧ ਹੁੰਦਾ ਹੈ ਕਿ ਉਹ ਸੂਬਾ ਨਹੀਂ ਸੀ ਭਾਵੇਂ ਉ ਪ੍ਰਚਾਰ ਦੌਰਿਆਂ ਵਿਚ ਹੋਰਨਾਂ ਸੂਬਿਆਂ ਨਾਲ ਜਾਂਦਾ ਸੀ ਤੇ ਉਸ ਦਾ ਅਸਰ ਰਸੂਖ ਤੇ ਆਮ ਲੋ ਵਿਚ ਪ੍ਰਭਾਵ ਵੀ ਚੰਗਾ ਸੀ। ਮਾਈਆਂ ਵਿਚੋਂ ਇਕ ਮਾਈ ਹੁਕਮੀ [ਪਿੰਡ ਵਰ੍ਹਿਆ ਜ਼ਿਲ ਅੰਮ੍ਰਿਤਸਰ] ਵੀ ਇਸਤਰੀ ਸੂਬਾ ਸੀ। ਇਸ ਦੇ ਪ੍ਰਭਾਵਸ਼ਾਲੀ ਪ੍ਰਚਾਰ ਦੀ ਚਰਚਾ ਅੰਗਰੇਜ਼ ਅਫਸ ਦੀਆਂ ਰਿਪੋਰਟਾਂ ਵਿਚੋਂ ਕਾਫੀ ਮਿਲਦੀ ਹੈ। ਅਕਬਰ ਵਲੋਂ ਨੀਅਤ ਕੀਤੇ ਸੂਬਿਆਂ ਨਾਲ ਤੁਲਨ ਦਿੰਦੇ ਹੋਏ ਗਿ: ਗਿਆਨ ਸਿੰਘ ਲਿਖਦੇ ਹਨ :

ਸੂਬੇ ਕੀਨੇ ਬਾਈ ਤਿਨ ਅਕਬਰ ਸ਼ਾਹਿ ਨਿਆਈ,
ਉਨ ਕੀ ਜ਼ੁਬਾਨ ਮੈਂ ਤਸੀਰ ਥਾਈ ਕੈਸ ਹੀ।

(ਪੰਥ ਪ੍ਰਕਾਸ਼, ਉਤ੍ਰਾਰਧ, ਬਿਸ੍ਰਾਮ ੫੮, ੨੧੮

**ਇਨ੍ਹਾਂ ਸੂਬਿਆਂ ਸਬੰਧੀ ਲਿਖਦਾ ਹੋਇਆ ਮੇਕਨਬ ਕਹਿੰਦਾ ਹੈ "ਨਾਮਧਾਰ ਜਥੇਬੰਦੀ ਜ਼ਿਲੇਵਾਰ ਸੂਬਿਆਂ ਅਤੇ ਨਾਇਬ ਸੂਬਿਆਂ ਦੁਆਰਾ ਕੀਤੀ ਹੋਈ ਹੈ ਨਾਮਧਾਰੀਆਂ ਦੇ ਦੂਤ ਲ਼ਖਨਊ, ਹੈਦਰਾਬਾਦ ਥਾਵਾਂ ਤੇ ਜਿਥੇ ਜਿਥੇ ਵੀ ਸਿੱਖ ਵਸ ਹਨ—ਪਹੁੰਚਦੇ ਹਨ।......ਜਿਤਨੇ ਸੂਬੇ ਮੈਨੂੰ ਮਿਲੇ ਹਨ ਸਭ ਹੌਸਲੇ ਵਾਲੇ ਆਦਮ ਹਨ। ਥੋੜ੍ਹਿਆਂ ਨੂੰ ਛੱਡ ਕੇ, ਜਿੰਨੇ ਕੂਕੇ ਮੈਂ ਦੇਖੇ ਹਨ। ਉਹ ਬੜੇ ਜਰਵਾਣੇ ਸਰੀਰਾਂ ਤੇ ਜੁਸਿਆਂ ਵਾਲੇ ਆਦਮੀ ਹਨ।"**

ਇਉਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵਲੋਂ ਉਨ੍ਹੀਵੀਂ ਸਦੀ ਵਿਚ ਦੇਸ ਵਿੱਚ ਧਾਰਮਕ ਤੇ ਰਾਜਨੀਤਕ ਜਾਗ੍ਰਤੀ ਲਿਆਉਣ ਵਾਲੇ ਪਰਚਾਰ ਕਰਨ ਵਾਸਤੇ ਬਾਈ ਸੂਬੇ ਥਾਪੇ ਗਏ ਸਨ। ਆ ਕਰ ਕੇ ਇਹ ਵਿਚਾਰ ਪ੍ਰਚਲਤ ਹੋ ਚੁਕਾ ਹੈ ਕਿ ਇਹ ਸੂਬੇ ਸਾਰੇ ਭਾਰਤ ਦੇ ਬਾਈ ਹਿਸਿਆਂ ਦੇ ਗਵਰਨਰ ਜਾਂ ਰਾਜਪਾਲ ਸਨ ਪਰ ਸਰਕਾਰੀ ਰਿਕਾਰਡ ਵਿਚੋਂ ਮਿਲਦੇ ਸਬੂਤਾਂ ਦੇ ਆਧਾਰ ਤੇ ਇਹ ਵਿਚਾਰ ਪੂਰਾ ਠੀਕ ਸਿਧ ਨਹੀਂ ਹੁੰਦਾ ਜਾਪਦਾ। ਇਹ ਠੀਕ ਹੈ ਕਿ ਬਹੁਤੇ ਸੂਬਿਆਂ ਦੀ ਨਿਯੁਕਤੀ ਇਲਾਕੇ ਵਾਰ ਵੀ ਕੀਤੀ ਗਈ ਸੀ ਪਰ ਕੁਛ ਸੂਬੇ ਅਜਿਹੇ ਵੀ ਸਨ ਜੋ ਭਾਰਤ ਤੋਂ ਬਾਹਰ ਵਧੇਰੇ ਕੰਮ ਕਰਦੇ ਸਨ ਤੇ ਜਿਨ੍ਹਾਂ ਦੀਆਂ ਜ਼ਿਮੇਵਾਰੀਆਂ ਨੂੰ ਧਿਆਨ ਵਿਚ ਰਖਦਿਆਂ ਉਨ੍ਹਾਂ ਦੀ ਨਿਯੁਕਤੀ ਇਲਾਕੇ ਵਾਰ ਵੀ ਕੀਤੀ ਗਈ ਸੀ ਪਰ ਕੁਛ ਸੂਬੇ ਅਜਿਹੇ ਵੀ ਸਨ ਜੋ ਭਾਰਤ ਤੋਂ ਬਾਹਰ ਵਧੇਰੇ ਕੰਮ ਕਰਦੇ ਸਨ ਤੇ ਜਿਨ੍ਹਾਂ ਦੀਆਂ ਜ਼ਿਮੇਵਾਰੀਆਂ ਨੂੰ ਧਿਆਨ ਵਿਚ ਰਖਦਿਆਂ ਉਨ੍ਹਾਂ ਦੀ ਨਿਯੁਕਤੀ ਵੀ ਭਾਰਤ ਦੀਆਂ ਸਰਹੱਦਾਂ ਤੋਂ ਬਾਹਰ ਹੀ ਹੁੰਦੀ ਸੀ ਜਿਵੇਂ ਸੂਬਾ ਬਿਸ਼ਨ ਸਿੰਘ ਕਾਬਲ ਵਿਚ ਕੂਕਾ-ਪ੍ਰਚਾਰਕ ਸੀ।

ਇਸ ਤੋਂ ਬਿਨਾਂ ਕੁਛ ਅਜਿਹੇ ਸਨ ਜੋ ਹਰਫਨ ਮੌਲਾ ਹੋਣ ਕਾਰਨ, ਸਾਰੇ ਤਰ੍ਹਾਂ ਦੇ ਕੰਮਾਂ

ਵਿਚ ਪੂਰੇ ਉਤਰਨ ਦੀ ਸੂਝ ਬੂਝ ਰਖਦੇ ਸਨ। ਅਜਿਹੇ ਸੂਬੇ ਕਿਸੇ ਵਿਸ਼ੇਸ਼ ਇਲਾਕੇ ਦੇ ਪ੍ਰਤੀਨਿਧ ਨਾ ਹੋ ਕੇ ਸਮੁਚੇ ਤੌਰ ਤੇ ਪੰਥਕ ਪ੍ਰਤੀਨਿਧ ਹੁੰਦੇ ਸਨ। ਇਉਂ ਇਹ ਅਹੁਦੇ ਤੇ ਜ਼ਿਮੇਵਾਰੀ ਦੇ ਹਿਸਾਬ ਆਮ ਸੂਬੇ ਨਾਲੋਂ ਵਧੇਰੇ ਉਚੇ ਤੇ ਸਨਮਾਨਤ ਮੰਨੇ ਜਾਣੇ ਚਾਹੀਦੇ ਹਨ। ਉਦਾਹਰਣ ਵਜੋਂ ਸੂਬਾ ਗੁਰਚਰਨ ਸਿੰਘ ਦੇ ਜ਼ਿਮੇ ਰੂਸ ਨਾਲ ਸੰਪਰਕ ਕਾਇਮ ਕਰ ਕੇ ਪ੍ਰਸਪਰ ਸਬੰਧਾਂ ਨੂੰ ਪ੍ਰਫੁਲਤ ਕਰਨਾ ਸੀ। ਦੇਸ ਵਿਚ ਉਨ੍ਹਾਂ ਵਲੋਂ ਕੀਤੀ ਕਾਰਗੁਜ਼ਾਰੀ ਅਜੇ ਤਕ ਸਾਹਮਣੇ ਨਹੀਂ ਆਈ ਜਾਂ ਇਉਂ ਕਹਿ ਲੈਣਾ ਚਾਹੀਦਾ ਹੈ ਕਿ ਖੋਜ ਦੀ ਮੁਥਾਜ ਹੈ।



ਇਸ ਵਿਚਾਰ ਅਨੁਸਾਰ ਸਤਿਗੁਰੂ ਰਾਮ ਸਿੰਘ ਦੇ ੨੨ ਸੂਬੇ ਤਿੰਨ ਸ਼ਰੇਣੀਆਂ ਵਿਚ ਵੰਡੇ ਜਾ ਸਕਦੇ ਹਨ—ਇਕ ਉਹ ਜੋ ਦੇਸ ਵਿਚ ਸੂਬੇਦਾਰੀ ਕਰਦੇ ਸਨ ਤੇ ਕੂਕੇ ਬਣਾਉਂਦੇ ਸਨ ਤੇ ਕਿਸੇ ਵਿਸ਼ੇਸ਼ ਇਲਾਕੇ ਦੇ ਪ੍ਰਤੀਨਿਧ ਹੁੰਦੇ ਸਨ। ਦੂਜੇ ਉਹ ਜੋ ਕੇਵਲ ਬਦੇਸ਼ਾਂ ਵਿਚ ਆਪਣਾ ਕੰਮ ਨੇਪਰੇ ਚਾੜ੍ਹਦੇ ਸਨ ਤੇ ਤੀਜੇ ਉਹ ਜਿਨ੍ਹਾਂ ਦਾ ਅਧਿਕਾਰ ਖੇਤਰ ਬਹੁਤ ਵਡਾ ਸੀ ਤੇ ਜੋ ਸਮੁਚੇ ਤੌਰ ਤੇ ਪੰਥਕ ਪ੍ਰਤੀਨਿਧ ਹੋਣ ਕਾਰਨ ਵਧੇਰੇ ਚੁਸਤ ਤੇ ਸੂਝ ਵਾਲੇ ਹੋਣ ਦੇ ਨਾਤੇ ਸਰਕਾਰੀ ਨਜ਼ਰਾਂ ਵਿਚ ਵਧੇਰੇ ਰੜਕਦੇ ਵੀ ਸਨ ਤੇ ਖਤਰਨਾਕ ਵੀ ਸਮਝੇ ਜਾਂਦੇ ਸਨ।

## ਸਾਹਿਬ ਸਿੰਘ ਕੌਣ ਸੀ ?

ਸੂਬਾ ਸਾਹਿਬ ਸਿੰਘ ਇਸ ਤੀਜੀ ਸ਼ਰੇਣੀ ਨਾਲ ਸਬੰਧਤ ਸੂਬੇ ਸਨ। ਉਹ ਰਾਜਨੀਤਕ ਤੇ ਪੰਥਕ ਕੰਮਾਂ ਵਿਚ ਇੰਨੇ ਰੁਸਤ ਸਨ ਕਿ ਉਨ੍ਹਾਂ ਕੋਲੋਂ ਕਿਸੇ ਗੱਲ ਦਾ ਭੇਦ ਕੱਢਣਾ ਬੜੀ ਮੁਸ਼ਕਲ ਦਾ ਸਾਹਮਣਾ ਕਰਨ ਦੇ ਤੁੱਲ ਹੁੰਦਾ ਸੀ ਜਿਸ ਦਾ ਸਬੂਤ ਇਸ ਤੋਂ ਵਧ ਹੋਰ ਕੀ ਹੋ ਸਕਦਾ ਹੈ ਕਿ ਮੁਢਲੇ ਸਰਕਾਰੀ ਰਿਕਾਰਡ ਵਿਚ ਉਨ੍ਹਾਂ ਦੇ ਪਿੰਡ ਤੇ ਪਿਤਾ ਦਾ ਨਾਂ ਜਾਂ ਤਾਂ ਹੈ ਹੀ ਨਹੀਂ ਜੇ ਹੈ ਤਾਂ ਉਹ ਗ਼ਲਤ ਹੈ।

੧੮੭੨ ਦੇ ਮਲੇਰ ਕੋਟਲੇ ਵਾਲੇ ਸ਼ਹੀਦੀ ਸਾਕੇ ਪਿਛੋਂ ਕੂਕਿਆਂ ਤੇ ਦਮਨ ਚਕਰ ਚਲਿਆ। ੧੮ ਜਨਵਰੀ ੧੮੭੨ ਈ: ਨੂੰ ਗੁਰੂ ਰਾਮ ਸਿੰਘ ਦੇ ਨਾਲ ਗ੍ਰਿਫ਼ਤਾਰ ਹੋਏ ਸੂਬਿਆਂ ਵਿਚ ਹੀ ਸਾਹਿਬ ਸਿੰਘ ਨੇ ਕਾਹਨ ਸਿੰਘ ਨਿਹੰਗ ਸ਼ਾਮਲ ਸ਼ਾਮਲ ਸਨ। ੨੩ ਮਾਰਚ ੧੮੭੨ ਈ: ਨੂੰ, ਅੰਬਾਲੇ ਦੇ ਡਿਪਟੀ ਕਮਿਸ਼ਨਰ ਮੈਕਨਬ ਸਾਹਮਣੇ ਦਿਤੇ ਗਏ ਉਨ੍ਹਾਂ ਦੇ ਆਪਣੇ ਬਿਆਨ ਅਨੁਸਾਰ ਸਾਹਿਬ ਸਿੰਘ ਹੋਰੀਂ, ਜ਼ਿਲਾ ਅੰਮ੍ਰਿਤਸਰ ਦੇ ਇਲਾਕਾ ਤੇ ਥਾਣਾ ਤਰਨਤਾਰਨ ਦੇ ਪਿੰਡ ਬਨਵਾਲੀ ਪੁਰ ਦੇ ਮਿਸਤਰੀ ਦਿਆਲ ਸਿੰਘ ਦੇ ਸਪੁੱਤਰ ਸਨ। ਸੂਬਾ ਅਰੂੜ ਸਿੰਘ ਹੋਰੀਂ ਇਨ੍ਹਾਂ ਦੇ ਭਰਾ ਸਨ ਤੇ ਇਲਾਕਾ ਅੰਮ੍ਰਿਤਸਰ ਦੀ ਪੰਥਕ ਸੂਬੇਦਾਰੀ ਉਨ੍ਹਾਂ ਨੂੰ ਮਿਲੀ ਹੋਈ ਸੀ।

## ਨਾਮਧਾਰੀ ਕਿਵੇਂ ਬਣੇ ?

ਸਰਕਾਰੀ ਰਿਕਾਰਡ ਵਿਚੋਂ ਸੂਬਾ ਸਾਹਿਬ ਸਿੰਘ ਦੀ ਕੋਈ ਜਨਮ ਤਿਥੀ ਨਹੀਂ ਮਿਲਦੀ ਤੇ ਨਾ ਆਮ ਤੌਰ ਤੇ ਇਹੋ ਜਿਹੇ ਝਮੇਲਿਆਂ ਵਿਚ ਆਮ ਲੋਕੀ ਉਨ੍ਹਾਂ ਸਮਿਆਂ ਵਿਚ ਪੈਂਦੇ ਹੀ ਸਨ। ਰਿਕਾਰਡ ਵਿਚੋਂ ਪ੍ਰਾਪਤ ਅੰਕੜਿਆਂ ਅਨੁਸਾਰ ਇਨ੍ਹਾਂ ਦਾ ਜਨਮ ਲਗ ਪਗ ੧੮੩੪ ਈ: ਦਾ ਮੰਨਣਾ ਚਾਹੀਦਾ ਹੈ। ਲਗ ਪਗ ੨੯ ਵਰ੍ਹੇ ਦੀ ਉਮਰ ਵਿਚ ਇਹ ਉਦਾਸੀ ਸਾਧੂ ਬਣ ਗਏ, ਉਦਾਸੀ ਬਣਨ ਤੋਂ ਪਹਿਲਾਂ ਲਗਪਗ ਗਿਆਰਾਂ ਵਰ੍ਹੇ ਨਾਂਗੇ ਸਾਧੂਆਂ ਵਿਚ ਵੀ ਸ਼ਾਮਲ ਰਹੇ ਹਨ।

ਉਦਾਸੀ ਭੇਸ ਵਿਚ ਹੀ ਮੁਕਤਸਰ ਫਿਰਦਿਆਂ ਫਿਰਦਿਆਂ ਦੀ ਮੁਲਾਕਾਤ ਸੂਬਾ ਬ੍ਰਹਮਾ ਸਿੰਘ ਨਾਲ ਹੋ ਗਈ। ਉਹ ਇਨ੍ਹਾਂ ਨੂੰ ਆਪਣੇ ਨਾਲ ਹਜ਼ਰੋਂ ਲੈ ਗਏ ਜਿਥੇ ਗੁਰੂ ਬਾਲਕ ਸਿੰਘ ਤੋਂ ਭਜਨ ਪੁਛ ਕੇ ਇਹ ਕੂਕੇ ਬਣ ਗਏ। ਸੂਬਾ ਜੀ ਦੇ ਆਪਣੇ ਬਿਆਨ ਅਨੁਸਾਰ ਇਹ ਘਟਨਾ



ਲਗਪਗ ੧੯੧੯ ਬਿਕ੍ਰਮੀ ਜਾਂ ੧੮੬੨ ਈ: ਦੀ ਹੈ। ਪਰ ਇਹ ਸਾਲ ਗਲ਼ਤ ਮਾਲੂਮ ਹੁੰਦਾ ਕਿਉਂਕਿ ਇਸੇ ਬਿਆਨ ਅਨੁਸਾਰ ਹੀ ਗੁਰੂ ਬਾਲਕ ਜੀ ੧੯੧੯ ਬਿ: ਵਿਚ ਸਰੀ ਛਡ ਗਏ ਸਨ ਤੇ ਸੂਬਾ ਸਾਹਿਬ ਸਿੰਘ ਦੇ ਬਿਆਨ ਵਿਚ ਹੀ ਇਹ ਹੀ ਕਿਹਾ ਗਿਆ ਹੈ ਕਿ ਗੁਰੂ ਰਾਮ ਸਿੰਘ ਜੀ ਦੇ ਗੱਦੀ ਤੇ ਬੈਠਣ ਪਿਛੋਂ, ਇਹ ਸਭ ਤੋਂ ਪਹਿਲਾਂ ਉਨ੍ਹਾਂ ਦੇ ਸਿਖ ਬਣੇ। ਤੇ ਗੁਰੂ ਰਾਮ ਸਿੰਘ ਜੀ ਨੇ ਸਭ ਤੋਂ ਪਹਿਲਾਂ ਅੰਮ੍ਰਿਤ ੧੩ ਅਪ੍ਰੈਲ ੧੮੫੭ ਈ ਨੂੰ ਹੀ ਛਕਾਇਆ ਸੀ। ਹਾਂ, ਜੇ ਗਦੀ ਬੈਠਣ ਤੋਂ ਭਾਵ ਗੁਰੂ ਬਾਲਕ ਸਿੰਘ ਦੇ ਸਰੀਰ ਛਡਣ ਪਿਛੋਂ ਦੇ ਸਮੇਂ ਤੋਂ ਹੋਵੇ, ਤਾਂ ਭਾਵੇਂ ਠੀਕ ਹੋਵੇ।

**ਜ਼ਿਮੇਵਾਰੀਆਂ :—** ਭਾਵੇਂ ਸੂਬਾ ਸਾਹਿਬ ਸਿੰਘ ਹੋਰਨਾਂ ਖੇਤਰਾਂ ਵਿਚ ਵੀ ਨਿਪੁੰਨ ਸਨ ਫਿਰ ਵੀ ਉਨ੍ਹਾਂ ਆਪਣੇ ਬਿਆਨ ਅਨੁਸਾਰ ਇਨ੍ਹਾਂ ਦੇ ਜ਼ਿਮੇ ਘੋੜਿਆਂ ਦੇ ਅਸਤਬਲ ਤੇ ਦੂਜੇ ਡੰਗਰਾਂ ਦੀ ਦੇਖ ਰੇਖ ਦਾ ਕੰਮ ਬਹੁਤਾ ਸੀ। ਡੰਗਰ ਵੇਚਣਾ ਵੀ ਇਨ੍ਹਾਂ ਦੇ ਅਧਿਕਾਰ ਵਿਚ ਸੀ ਉਹਨਾਂ ਕਿਹਾ ਸੀ 'ਕੁਛ ਵਰ੍ਹੇ ਹੋਏ, "ਮੈਂ ਕਿਨੇ ਹੀ ਪਸ਼ੂ ਹਰਦੁਆਰ ਜਾ ਕੇ ਵੇਚੇ ਸਨ ਜਿਨ੍ਹਾਂ ਦੀ ਵਿਕਰੀ ਤੋਂ ਪ੍ਰਾਪਤ ਹੋਇਆ ਸਾਰਾ ਮੁਨਾਫਾ ਗੁਰੂ ਕੇ ਲੰਗਰ ਨੂੰ ਦਿਤਾ ਗਿਆ।"

**ਕੂਕਾ ਪ੍ਰਚਾਰ :—** ਸਾਹਿਬ ਸਿੰਘ ਹੋਰਾਂ ਦੇ ਆਪਣੇ ਦੱਸਣ ਅਨੁਸਾਰ ਕੂਕਾ-ਪ੍ਰਚਾਰ ਕਰ ਕੇ ਲੋਕਾਂ ਨੂੰ ਕੂਕੇ ਬਣਾਉਣਾ ਵੀ ਇਨ੍ਹਾਂ ਦੇ ਮੁਖ ਕੰਮਾਂ ਵਿਚੋਂ ਸੀ। ਸਾਹਿਬ ਸਿੰਘ ਹੋਰਾਂ ਦੀ ਸੂਬੇ ਵਜੋਂ ਨਿਯੁਕਤੀ ਲਗ ਪਗ ੧੮੬੬-੬੭ ਈ. ਵਿਚ ਹੋਈ ਦਸੀ ਗਈ ਹੈ ਜਦੋਂ ਉਹ ਕਰੀਬ ੩੨ ਸਾਲਾਂ ਦੇ ਸਨ।

ਪ੍ਰਚਾਰ ਕਾਰਜ ਵਿਚ ਸੂਬਾ ਸਾਹਿਬ ਸਿੰਘ ਦਾ ਜ਼ਿਕਰ ਕਰਦਿਆਂ ਨਾਮਧਾਰੀ ਇਤਿਹਾਸ ਦੇ ਕਰਤਾ ਸ. ਨਾਹਰ ਸਿੰਘ ਹੋਰੀਂ ਲਿਖਦੇ ਹਨ "ਇਸ ਸਮੇਂ ਵਿਚਕਾਰ ਹੀ ਬਾਬਾ ਜਵਾਹਰ ਸਿਘ ਭਾਈ ਕੀ ਡਰੋਲੀ ਵਾਲੇ, ਕਾਹਨ ਸਿੰਘ ਜੀ ਨਿਹੰਗ ਚੱਕ ਵਾਲੇ, ਬਾਬਾ ਲੱਖਾਂ ਸਿੰਘ, ਬਾਬਾ ਸਾਹਿਬ ਸਿੰਘ, ਬਾਬਾ ਬ੍ਰਹਮਾ ਸਿੰਘ ਅਤੇ ਬਾਬਾ ਸੁਧ ਸਿੰਘ ਭੈਣੀ ਡੇਰੇ ਹੀ ਆ ਕੇ ਰਹਿਣ ਲਗੇ ਅਤੇ ਵਖ ਵਖ ਇਲਾਕਿਆਂ ਵਿਚ ਪ੍ਰਚਾਰ ਕਰਨ ਜਾਂਦੇ।" ੧੯੧੮ ਬਿਕ੍ਰਮੀ ਵਿਚ ਹਰਦੁਆਰ ਅਧਕੁੰਭ ਦੇ ਮੇਲੇ ਤੇ ਜਾਣ ਵਾਲੇ ਆਗੂਆਂ ਵਿਚ ਵੀ ਸਾਹਿਬ ਸਿੰਘ ਹੋਰੀਂ ਸਤਿਗੁਰੂ ਰਾਮ ਸਿੰਘ ਦੇ ਨਾਲ ਸਨ।

ਅੰਬਾਲੇ ਦੇ ਕਮਿਸ਼ਨਰ ਥਾਮਸ ਫੋਰਸਿਥ ਵਲੋਂ ਇਨਸਪੈਕਟਰ ਜਨਰਲ ਪੁਲੀਸ ਪੰਜਾਬ, ਲੈਫਟੀਨੈਂਟ ਹਚਿੰਨਸਨ ਨੂੰ ਭੇਜੀ ਗਈ ਰਿਪੋਰਟ ਵਿਚ ਇਹ ਵੀ ਮੰਨਿਆਂ ਗਿਆ ਹੈ ਕਿ ਸਾਹਿਬ ਸਿੰਘ ਹੋਰਾਂ ਨੇ ਸਿਆਲਕੋਟ ਤੇ ਗੁਰਦਾਸਪੁਰ ਦੇ ਇਲਾਕੇ ਦਾ ਦੌਰਾ ਕੀਤਾ ਤੇ ਕੂਕੇ ਬਣਾਏ। ਸਰਕਾਰੀ ਰਿਕਾਰਡ ਵਿਚ ਇਹ ਗੱਲ ਵੀ ਆਖੀ ਗਈ ਹੈ ਕਿ ਸਾਹਿਬ ਸਿੰਘ ਨੂੰ ਨਿਪਾਲ ਭੇਜੇ ਜਾਣ ਦਾ ਮਨੋਰਥ ਵੀ ਉਥੇ ਫੌਜੀਆਂ ਨੂੰ ਕੂਕੇ ਬਣਾਉਣਾ ਹੀ ਸੀ।

ਇਲਾਕਾ ਫਿਲੌਰ ਜ਼ਿਲਾ ਜਲੰਧਰ ਦੇ ਪਿੰਡ ਨਗਰ ਦੇ ਲੰਬਰਦਾਰ ਤੇ ਜ਼ੈਲਦਾਰ ਦੇਵਾ ਸਿੰਘ, ਪਿੰਡ ਮੁਠੱਡਾ ਦੇ ਜ਼ੈਲਦਾਰ ਤੇ ਲੰਬੜਦਾਰ ਹਰਨਾਮ ਸਿੰਘ, ਪਿੰਡ ਮੋਰੋਂ ਦੇ ਲੰਬੜ ਵਜੀਰ ਸਿੰਘ ਤੇ ਖਾਨਖਾਨਾ ਦੇ ਜ਼ੈਲਦਾਰ ਤੇ ਲੰਬੜਦਾਰ ਜਵਾਹਰ ਸਿੰਘ ਆਦਿ ਵਲੋਂ ਦਿਤੀ ਗਈ ਇਤਲਾਹ ਦੇ ਅਨੁਸਾਰ "ਸਾਹਿਬ ਸਿੰਘ, ਕਾਨ੍ਹ ਸਿੰਘ ਤੇ ਸਰਦਾਰ ਮੰਗਲ ਸਿੰਘ ਹੋਰੀਂ ਇਸ ਇਲਾਕੇ ਵਿਚ ਦੋ ਤਿੰਨ ਦੌਰੇ ਕਰ ਚੁਕੇ ਹਨ। ਉਨ੍ਹਾਂ ਦਾ ਪ੍ਰਚਾਰ ਮੁਖ ਤੌਰ ਤੇ ਇਹੋ ਰਿਹਾ ਹੈ ਕਿ ਜੋ ਕੁਛ ਲਖਾ ਸਿੰਘ ਨੇ ਕਿਹਾ ਹੈ ਉਸ ਤੇ ਭਰੋਸਾ ਰਖੋ—ਉਹ ਸਭ ਕੁਝ ਠੀਕ ਹੈ। ਮਹਾਰਾਜਾ ਪਟਿਆਲਾ ਦਾ ਚਚੇਰਾ ਭਰਾ ਮੰਗਲ ਸਿੰਘ ਉਨ੍ਹਾਂ ਦੇ ਨਾਲ ਹੋਣ ਕਾਰਨ ਲੋਕਾਂ ਤੇ ਕਾਫੀ ਪ੍ਰਭਾਵ ਪਿਆ ਤੇ ਕੁਛ ਲੋਕ ਕੂਕੇ ਬਣੇ ਹਨ।"

**ਰਾਜਨੀਤਕ ਪ੍ਰਚਾਰ :** — ਕੂਕਿਆਂ ਤੋਂ ਦੋ ਗੱਲਾਂ ਦੀ ਅੰਗਰੇਜ਼ ਸਰਕਾਰ ਨੇ ਕਦੇ ਵੀ ਆਸ ਨਹੀਂ ਸੀ ਰਖੀ। ਇਕ ਤਾਂ ਸੀ ਇਨ੍ਹਾਂ ਵਲੋਂ ਝੂਠ ਬੋਲੇ ਜਾਣ ਦੀ ਤੇ ਦੂਜੀ ਅੰਗਰੇਜ਼ੀ ਰਾਜ ਦੀ ਭਗਤੀ ਦੀ। ਹਰ ਕੂਕਾ ਸੁਭਾਵਿਕ ਤੌਰ ਤੇ ਹੀ ਅੰਗਰੇਜ਼ ਦੇ ਤੇ ਭਾਰਤ ਵਿਚ ਬ੍ਰਤਾਨਵੀ ਰਾਜ ਦੇ ਵਿਰੁਧ ਹੁੰਦਾ ਸੀ। ਸੂਬਾ ਸਾਹਿਬ ਸਿੰਘ ਵਲੋਂ ਵੀ ਅੰਗਰੇਜ਼ ਅਧਿਕਾਰੀ ਇਸੇ ਕਰ ਕੇ ਕੌੜੀ ਅੱਖੇ ਦੇਖਦੇ ਸਨ ਕਿ ਇਹ ਬਰਤਾਨਵੀ ਸਾਮਰਾਜ ਵਿਰੁਧ ਪ੍ਰਚਾਰ ਬੜੀ ਹੁਸ਼ਿਆਰੀ ਨਾਲ ਕਰਦਾ ਸੀ।



ਸਾਰੇ ਲੰਬੜਦਾਰਾਂ ਬੇਲਾ ਸਿੰਘ, ਦੇਵਾ ਸਿੰਘ, ਪ੍ਰਤਾਪ ਸਿੰਘ, ਨਿਹਾਲ ਸਿੰਘ ਤੇ ਦੌਲਤ ਰਾਮ ਦੇ ਬਿਆਨਾਂ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਸਾਹਿਬ ਸਿੰਘ ਤਿੰਨ ਮੁਖੀ ਸੂਬਿਆਂ ਵਿਚੋਂ ਇਕ ਹੈ। ਰਾਇ ਅਹਿਮਦ ਖਾਂ ਦਾ ਇਹ ਵਿਚਾਰ ਹੈ ਕਿ ਸਾਹਿਬ ਸਿੰਘ ਸਰਕਾਰ ਵਿਰੁਧ ਖੁਲ੍ਹਮ ਖੁਲ੍ਹਾ ਪਰਚਾਰ ਕਰਦਾ ਹੈ।

ਲੈਫਟੀਨੈਂਟ ਕਰਨਲ ਬੇਲੀ ਅਨੁਸਾਰ ਸਾਰੇ ਪੰਥਕ ਕੰਮਾਂ ਵਿਚ ਸਾਹਿਬ ਸਿੰਘ ਦਾ ਬਹੁਤਾ ਹੱਥ ਹੁੰਦਾ ਹੈ। ਸੂਬਿਆਂ ਦੀ ਨਿਯੁਕਤੀ ਵੀ ਉਸ ਦੇ ਦਿਮਾਗ ਦੀ ਕਾਢ ਹੀ ਦੱਸੀ ਜਾਂਦੀ ਹੈ। ਉਸ ਬਾਰੇ ਆਮ ਰਾਇ ਇਹੋ ਹੈ ਕਿ ਉਹ ਰਾਮ ਸਿੰਘ ਦਾ ਉਤਰਾਧਿਕਾਰੀ ਬਣੇਗਾ। ਸਾਰੇ ਸੂਬਿਆਂ ਵਿਚੋਂ ਇਹ ਸਭ ਤੋਂ ਵਧ ਜਾਣਿਆਂ-ਪਛਾਣਿਆ ਸੂਬਾ ਹੈ। ਨਵੀਆਂ ਗੋਂਦਾ ਗੁੰਦਣ ਤੇ ਯੋਜਨਾਵਾਂ ਉਲੀਕਣ ਵਿਚ (ਗੁਰੂ) ਰਾਮ ਸਿੰਘ ਨੂੰ ਉਕਸਾਉਣ ਵਾਲਾ ਇਹੋ ਸੂਬਾ ਹੈ।

੧੮੬੩ ਈ. ਵਿਚ ਜਲੰਧਰ ਦੇ ਜ਼ਿਲਾ ਪੁਲਸ ਕਪਤਾਨ ਨੇ ਗੰਡਾ ਸਿੰਘ ਨਾਮੀ ਇਕ ਸੂਹੀਆ ਭੈਣੀ ਸਾਹਿਬ ਭੇਜਿਆ ਸੀ। ਇਸ ਸੂਹੀਏ ਵਲੋਂ ਦਿਤੀ ਇਤਲਾਹ ਅਨੁਸਾਰ ਸਾਹਿਬ ਸਿੰਘ ਗੁਰੂ ਰਾਮ ਸਿੰਘ ਦਾ ਮੁਖੀ ਬੰਦਾ ਹੈ ਤੇ ਉਹ ਭੈਣੀ ਸਾਹਿਬ ਵਿਚ ਕੂਕਿਆਂ ਨੂੰ ਕਵਾਇਦ ਕਰਵਾਉਂਦਾ ਹੈ। ਨਾਮਧਾਰੀ ਸ੍ਰੋਤਾਂ ਜਾਂ ਸੂਬਾ ਸਾਹਿਬ ਸਿੰਘ ਦੇ ਆਪਣੇ ਬਿਆਨਾਂ ਤੋਂ ਇਸ ਗੱਲ ਦੀ ਪੁਸ਼ਟੀ ਨਹੀਂ ਹੋ ਸਕੀ। ਗੰਡਾ ਸਿੰਘ ਦੀ ਰਿਪੋਰਟ ਦੇ ਆਧਾਰ ਤੇ ਕੈਪਟਨ ਮਿਲਰ ਨੇ ਡਿਪਟੀ ਕਮਿਸ਼ਨਰ ਐਲਫ਼ਿਨਸਟਨ ਤੇ ਪੁਲਸ ਕਪਤਾਨ ਰੈਮਜ਼ੇ ਨੂੰ ਦਸਿਆ ਸੀ ਕਿ 'ਗੁਰੂ ਉਥੋਂ ਗੈਰ ਹਾਜ਼ਰ ਸੀ। ਉਨ੍ਹਾਂ ਦਾ ਚੇਲਾ ਸਾਹਿਬ ਸਿੰਘ ਉਥੇ ਮੌਜੂਦ ਸੀ। ਗੰਡਾ ਸਿੰਘ ਨੇ ਨਾਮਧਾਰੀ ਬਣਨ ਦੀ ਇਛਾ ਪ੍ਰਗਟਾਈ। ਰਾਤ ਨੂੰ ਗੰਡਾ ਸਿੰਘ ਉਨ੍ਹਾਂ ਦੀ ਟੋਲੀ ਵਿਚ, ਜਿਸ ਵਿਚ ਕਰੀਬ ੫੦ ਬੰਦੇ ਸਨ, ਜਾ ਰਲਿਆ। ਢੋਲਕ ਵਜੀ ਤੇ ਹਰੇਕ ਨੇ ਆਪੋ ਆਪਣੀ ਲਾਠੀ ਸਾਹਿਬ ਸਿੰਘ ਕੋਲੋਂ ਲੈ ਲਈ। ਸਾਹਿਬ ਸਿੰਘ ਨੇ ਸਾਰੀ ਟੋਲੀ ਨੂੰ ਦੋ ਘੰਟੇ ਕਵਾਇਦ ਕਰਵਾਈ ਅਤੇ ਉਹ ਅਕਾਲ ਅਕਾਲ ਬੁਲਾਉਂਦੇ ਰਹੇ। ਫਿਰ ਗੰਡਾ ਸਿੰਘ ਨੇ ਗੁਰੂ ਰਾਮ ਸਿੰਘ ਨੂੰ ਮਿਲਣ ਦੀ ਇਛਾ ਪ੍ਰਗਟਾਈ। ਤਦ ਉਸਦੇ ਚੇਲੇ ਨੇ ਉਸ ਥਾਂ ਦਾ ਪਤਾ ਦਿਤਾ ਜਿਥੇ ਉਹ ਗੁਰੂ ਰਾਮ ਸਿੰਘ ਜੀ ਨੂੰ ਲੱਭ ਸਕਦਾ ਸੀ। ਗੰਡਾ ਸਿੰਘ ਨੂੰ ਦੋ ਕਾਗਜ਼ ਜਾਂ ਮਸੌਦੇ ਵੀ ਦਿਤੇ।' ਪਰ ਗੰਡਾ ਸਿੰਘ ਵਾਲੀ ਰਾਮ ਕਹਾਣੀ ਘੜੀ ਘੜਾਈ ਮਲੂਮ ਹੁੰਦੀ ਹੈ ਕਿਉਂਕਿ ਸਾਹਿਬ ਸਿੰਘ ਇੰਨਾਂ ਨਿਆਣਾ ਤੇ ਅਲਪ ਦਰਸ਼ੀ ਨਹੀਂ ਸੀ ਕਿ ਉਹ ਪਹਿਲੀ ਮੁਲਾਕਾਤ ਵਿਚ ਹੀ ਗੰਡਾ ਸਿੰਘ ਨੂੰ ਮਸੌਦੇ ਵੀ ਫੜਾ ਦਿੰਦਾ। ਜਿਸ ਸਾਹਿਬ ਸਿੰਘ ਦੇ ਪਿਤਾ ਤੇ ਪਿੰਡ ਦਾ ਸਹੀ ਨਾਂ ਮੁਢਲੇ ਕਾਗਜ਼ਾਂ ਵਿਚ ਨਹੀਂ ਦਰਜ ਹੋ ਸਕਿਆ ਉਸ ਸਾਹਿਬ ਸਿੰਘ ਦੀ ਅਕਲਮੰਦੀ ਦਾ ਅਨੁਮਾਨ ਪਾਠਕ ਸਹਿਜੇ ਹੀ ਲਾ ਸਕਦੇ ਹਨ। ੧੮੬੬ ਈ. ਵਿਚ ਇਸੇ ਗੰਡਾ ਸਿੰਘ ਦੀ ਸੂਚਨਾ ਸੀ ਕਿ ਸਾਹਿਬ ਸਿੰਘ ਗੁਰੂ ਰਾਮ ਸਿੰਘ ਦਾ ਉਤਰਾਧਿਕਾਰੀ ਹੋਵੇਗਾ। ਫਿਰ ਸਾਰੇ ਸੂਬਿਆਂ ਦੀ ਸੂਚੀ ਵਿਚ ਇਸ ਦਾ ਨਾਂ ਸਭ ਤੋਂ ਉਪਰ ਦਰਜ ਹੈ। ਕੈਪਟਨ ਮੈਨਜ਼ੀ ਵੀ ਇਹਨੂੰ ਉਤਰਾਧਿਕਾਰੀ ਗਿਣਦਾ ਹੈ। ੧੮੬੭ ਈ. ਵਿਚ ਕੈਪਟਨ ਮੈਨਜ਼ੀ ਨੇ ਤਾਂ ਇਥੋਂ ਤਕ ਵਿਸ਼ਵਾਸ ਪ੍ਰਗਟ ਕਰ ਦਿਤਾ ਸੀ ਕਿ ਲੋਕੀ ਗੁਰੂ ਰਾਮ ਸਿੰਘ ਨਾਲੋਂ ਵੀ ਸਾਹਿਬ ਸਿੰਘ ਦੀ ਗੱਲ ਵਧੇਰੇ ਧਿਆਨ ਨਾਲ ਸੁਣਦੇ ਹਨ।

ਸਾਹਿਬ ਸਿੰਘ ਬਾਰੇ ਹਰੇਕ ਪੁਲਸ ਅਫਸਰ ਦੀ ਵਖੋ ਵਖ ਸ਼ਬਦਾਵਲੀ ਵਿਚ ਪ੍ਰਗਟਾਈ



ਰਾਇ ਦਾ ਤੱਤ ਇਕੋ ਹੀ ਹੈ। ਫਿਰੋਜ਼ਪੁਰ ਦਾ ਪੁਲਸ ਕਪਤਾਨ ਉਹਨੂੰ 'ਪ੍ਰਸਿਧ ਸੂਬਾ' ਲਿਖਦਾ ਹੈ, ਹੁਸ਼ਿਆਰਪੁਰ ਦਾ ਪੁਲਸ ਕਪਤਾਨ 'ਰਾਮ ਸਿੰਘ ਦਾ ਵਿਸ਼ਵਾਸ ਪਾਤਰ' ਸੂਬਾ ਕਹਿੰਦਾ ਹੈ ਤੇ ਲਾਹੌਰ ਦਾ ਪੁਲਸ ਕਪਤਾਨ ਲਿਖਦਾ ਹੈ ਕਿ 'ਇਹ ਪ੍ਰਸਿਧ ਤੇ (ਗੁਰੂ) ਰਾਮ ਸਿੰਘ ਨਾਲ ਹਰ ਵਕਤ ਰਹਿਣ ਵਾਲਾ ਸੂਬਾ ਹੈ।'

**ਵਿਸ਼ਵਾਸ਼ ਪਾਤਰ ਸੂਬਾ :—** ਸਾਰੇ ਸੂਤਰਾਂ ਤੋਂ ਇਹ ਉਗਾਹੀ ਮਿਲਦੀ ਹੈ ਕਿ ਸਾਹਿਬ ਸਿੰਘ, ਗੁਰੂ ਰਾਮ ਸਿੰਘ ਜੀ ਦਾ ਅਤੀ ਵਿਸ਼ਵਾਸ ਪਾਤਰ ਸੂਬਾ ਸੀ। ਹਰ ਮੁਖ ਘਟਨਾ ਸਮੇਂ ਉਹ ਸਤਿਗੁਰੂ ਜੀ ਦੇ ਅੰਗ ਸੰਗ ਹੁੰਦਾ ਸੀ। ਸਰਕਾਰੀ ਰਿਪੋਰਟਾਂ ਅਨੁਸਾਰ ਜਦੋਂ ਦਾਨ ਸਿੰਘ ਮੰਗਲ ਸਿੰਘ ਤੇ ਦੀਵਾਨ ਸਿੰਘ ਆਦਿ ਰਾਇਕੋਟ ਦੇ ਬੁਚੜ ਬੱਧ ਦੀ ਪ੍ਰਵਾਨਗੀ ਲੈਣ ਭੈਣੀ ਸਾਹਿਬ ਆਏ ਸਨ ਤਦ ਸਾਹਿਬ ਸਿੰਘ ਉਥੇ ਮੌਜੂਦ ਸੀ ਤੇ ਇਸ ਨੂੰ ਸਾਰੀਆਂ ਘਟਨਾਵਾਂ ਦਾ ਪਤਾ ਸੀ। ਖੋਟਿਆਂ, ਲੋਹਗੜ ਦਮਦਮਾ ਤੇ ਲੋਹੜੀ (ਭੈਣੀ ਸਾਹਿਬ) ਦੇ ਮੇਲੇ ਤੇ ਵੀ ਹਾਜ਼ਰ ਸੀ। ਦਲ ਸਿੰਘ ਦੇ ਬਿਆਨ ਦੇ ਮੁਤਾਬਿਕ ਗੁਰੂ ਰਾਮ ਸਿੰਘ ਅਕਸਰ ਕਿਹਾ ਕਰਦੇ ਸਨ ਕਿ ਸਾਹਿਬ ਸਿੰਘ ਤੇ ਕਾਹਨ ਸਿੰਘ ਉਨ੍ਹਾਂ ਦੇ ਆਪਣੇ ਸਰੀਰ ਦੇ ਹੀ ਅੰਗ ਹਨ।

## ਸਰਕਾਰੇ ਦਰਬਾਰੇ :

ਸੂਬਾ ਸਾਹਿਬ ਸਿੰਘ ਨੂੰ ਕਈ ਅਤੀ ਜ਼ਰੂਰੀ ਮਾਮਲਿਆਂ ਦੇ ਸਬੰਧ ਵਿਚ ਅਕਸਰ ਸਰਕਾਰੇ ਦਰਬਾਰੇ ਵੀ ਭੇਜਿਆ ਜਾਂਦਾ ਸੀ। ੧੯੬੭ ਈ. ਵਿਚ ਕੈਪਟਨ ਮੈਨਜ਼ੀ ਨੇ ਲਿਖਿਆ ਸੀ ਕਿ ਅਮ੍ਰਿਤਸਰ ਦੀ ਦੀਪਮਾਲਾ ਦੇ ਮੇਲੇ ਤੇ ਵੀ ਉਹਦਾ ਝੁਕਾਉ ਕੁਛ ਦੰਗੇ ਫਸਾਦ ਵਾਲਾ ਸੀ। ਕਰਨਲ ਮੈਕ ਐਂਡਰੀਉ ਦੀ ਰਿਪੋਰਟ ਸੀ ਕਿ ਹੋਰਨਾਂ ਸੂਬਿਆਂ ਦੇ ਮੁਕਾਬਲੇ ਕੇਵਲ ਸਾਹਿਬ ਸਿੰਘ ਸਬੰਧੀ ਬਹੁਤੇ ਮੁਖੀ ਸਿਖਾਂ ਦੇ ਵਿਚਾਰ ਚੰਗੇ ਨਹੀਂ ਸਨ। ਦੀਵਾਲੀ ਦੇ ਮੇਲੇ ਤੇ ਜਾਣ ਦੀ ਘਟਨਾ ਬਾਰੇ ਇਕ ਸਮਕਾਲੀ ਨਾਮਧਾਰੀ ਲੇਖਕ ਭਾਈ ਸੰਤੋਖ ਸਿੰਘ ਦੇ ਅਣਛਪੇ ਗ੍ਰੰਥ ਵਿਚ ਇਉਂ ਲਿਖਿਆ ਹੈ :

"ਬਾਬਾ ਸਾਹਿਬ ਸਿੰਘ ਤੇ ਬਾਬਾ ਕਾਹਨ ਸਿੰਘ ਦੋਵੇਂ ਲਾਹੌਰ ਗਏ, ਤੇ ਦੀਪਮਾਲਾ ਜਾਣ ਵਾਸਤੇ ਅਰਜ਼ੀ ਦਿਤੀ। ਫਰੰਗੀ ਬੋਲਿਆ ਕਿ ਛੁਟੀ ਨਹੀਂ ਮਿਲੇਗੀ...ਤੁਮਾਰਾ ਤੌਰ ਪਾਤਸ਼ਾਹਾਂ ਵਾਲਾ ਹੈ, ਅਸੀਂ ਤੁਹਾਨੂੰ ਖੁਲ੍ਹੇ ਕਰ ਕੇ ਅਪਨੇ ਰਾਜ ਸੇ ਹਥ ਧੋਇ ਬੈਠੀਏ ? ਜਾਓ, ਛੁਟੀ ਨਹੀਂ ਮਿਲੇਗੀ... ਸੂਬਿਆਂ ਨੇ ਆਇ ਕਹਿਆ, 'ਜੀ ਲਾਟ ਛੁਟੀ ਨਹੀਂ ਦਿੰਦਾ।' ਸ੍ਰੀ ਸਤਿਗੁਰੂ ਜੀ ਤੇਜ਼ੀ ਮੇਂ ਹੋਇਕੇ ਬਚਨ ਕੀਤਾ 'ਚਲੋ ਖਾਲਸਾ ਜੀ ਅੰਮ੍ਰਿਤਸਰ ਕੋ' (ਪੰਨਾ ੧੯੮)

## ਸਿੱਖ ਰਾਜ ਦੀ ਪੁਨਰ ਸਥਾਪਨਾ :

ਭਾਵੇਂ ਸਰਕਾਰੀ ਰਿਪੋਰਟਾਂ ਵਿਚ ਕੂਕਾ ਪ੍ਰਚਾਰ ਦਾ ਮੰਤਵ ਮੁਢ ਵਿਚ ਕੇਵਲ ਧਾਰਮਕ ਤੇ ਸਦਾਚਾਰਕ ਪੱਧਰ ਨੂੰ ਉਚਿਆਉਣਾ ਹੀ ਲਿਖਿਆ ਗਿਆ ਸੀ ਪਰ ਅਸਲ ਵਿਚ, ਸੋਵੀਅਤ ਲੇਖਕ, ਬੋਗੋਸਲੋਵਸਕੀ ਦੇ ਲੇਖ ਅਨੁਸਾਰ, ਰਾਜਨੀਤਕ ਮੰਤਵ ਨੂੰ ਧਾਰਮਕ ਲਬਾਦੇ ਵਿਚ ਲਪੇਟ ਕੇ ਰਖਿਆ ਗਿਆ ਸੀ ਜਿਸ ਕਰ ਕੇ ਸਰਕਾਰੀ ਕਰਮਚਾਰੀਆਂ ਨੂੰ ਇਸ ਮਨੋਰਥ ਦੀ ਸ਼ੁਰੂ ਸ਼ੁਰੂ ਵਿਚ ਸੂਹ ਨਾ ਲੱਗ ਸਕੀ।

ਕੂਕਿਆਂ ਦਾ ਰਾਜਨੀਤਕ ਮੁਖ ਮਨੋਰਥ ਸੀ ਪੰਜਾਬ ਵਿਚੋਂ ਧੋਖੇ ਨਾਲ ਖੋਹੇ ਜਾਂ ਖਤਮ ਕੀਤੇ ਗਏ ਖਾਲਸਾ ਰਾਜ ਦੀ ਪੁਨਰ ਸਥਾਪਨਾ ਤੇ ਬਰਤਾਨਵੀ ਰਾਜ ਦਾ ਪੂਰਨ ਤੌਰ ਤੇ ਕੀਰਤਨ ਸੋਹਿਲਾ ਪੜ੍ਹਨਾ। ਇਸੇ ਕਰਕੇ ਕੂਕਾ ਪ੍ਰਚਾਰ ਬਹੁਤ ਹਰਮਨ ਪਿਆਰਾ ਹੋ ਗਿਆ ਤੇ ਪਿੰਡਾਂ ਦੇ ਪਿੰਡ ਕੂਕੇ ਬਣਨ ਲਗ ਪਏ ਸਨ ਜਿਸ ਦੀ ਉਗਾਹੀ ਸਮਕਾਲੀ ਮੁਸਲਮਾਨ ਲੇਖਕ ਮੌਲਵੀ ਗੁਲਾਮ ਭੀਖ ਜਲੰਧਰੀ

ਤੋਂ ਛੁਟ ਸਰਕਾਰੀ ਰਿਪੋਰਟਾਂ ਵਿਚੋਂ ਵੀ ਮਿਲਦੀ ਹੈ। ਫਿਰ ਵਡੇ ਵਡੇ ਸਰਦਾਰਾਂ ਦੇ ਇਸ ਪੰਥ ਵਿਚ ਸ਼ਾਮਲ ਹੋਣ ਤੋਂ ਸਰਕਾਰ ਨੂੰ ਇਹ ਤੌਖਲਾ ਪੈ ਗਿਆ ਕਿ ਇਹ ਵਡੇ ਵਡੇ ਲੋਕ ਕੋਈ ਦਿਨ ਪਾ ਕੇ ਖਾਲਸਾ ਰਾਜ ਦੇ ਹਾਮੀ ਜ਼ਰੂਰ ਬਣ ਬਹਿਣਗੇ। ਇਸ ਲਈ ਸਰਕਾਰ ਹਰ ਸਮੇਂ ਕਿਸੇ ਨਾ ਅਜਿਹੇ ਬਹਾਨੇ ਦੀ ਭਾਲ ਵਿਚ ਰਹਿੰਦੀ ਸੀ ਜਿਸ ਤੋਂ ਇਸ ਲਹਿਰ ਨੂੰ ਦਬਾਉਣ ਦਾ ਮੌਕਾ ਹੱਥ ਲੱਗੇ।



ਉਧਰ ਕੂਕਿਆਂ ਦੀ ਰਾਜਨੀਤਕ ਯੋਜਨਾ ਬੜੀ ਸੁਜੋਗਤਾ ਨਾਲ ਬਣਾਈ ਜਾਂਦੀ ਸੀ। ਕਈਆਂ ਹਾਲਤਾਂ ਵਿਚ ਕੂਕੇ ਸਰਕਾਰ ਦੇ ਅੱਖੀਂ ਘੱਟਾ ਪਾ ਕੇ ਆਪਣਾ ਕੰਮ ਕਰ ਚੁਕਦੇ ਤਾਂ ਕਿਤੇ ਜਾ ਕੇ ਅਫਸਰਾਂ ਨੂੰ ਸੂਹ ਲਗਣੀ ਸ਼ੁਰੂ ਹੁੰਦੀ ਕਿ ਕੂਕੇ ਕੀ ਕੁਛ ਕਰ ਚੁਕੇ ਹਨ। ਉਦਾਹਰਣ ਵਜੋਂ ਜੰਮੂ-ਕਸ਼ਮੀਰ ਵਿਚ ਕੂਕਿਆਂ ਦੀ ਇਕ ਵਖਰੀ ਰਜਮੈਂਟ ਖੜ੍ਹੀ ਹੋਣੀ, ਸੂਬੇ ਗੁਰਚਰਨ ਸਿੰਘ ਦਾ ਰੂਸ ਜਾਣਾ ਆਉਣਾ ਆਦਿ ਘਟਨਾਵਾਂ ਇਸੇ ਸ਼੍ਰੇਣੀ ਵਿਚ ਗਿਣਨ ਯੋਗ ਹਨ।

ਸਿੱਖ ਰਾਜ ਦੀ ਪੁਨਰਸਥਾਪਨਾ ਦੇ ਕੂਕਾ-ਮਨੋਰਥ ਸਬੰਧੀ ਸਰਕਾਰੀ ਰਿਕਾਰਡ ਵਿਚ ਥਾਂ ਥਾਂ ਜ਼ਿਕਰ ਆਉਂਦਾ ਹੈ। ੧੮੬੯ ਈ. ਵਿਚ ਬਰਾਜਵਾਲਾ ਜ਼ਿਲ੍ਹਾ ਫਿਰੋਜ਼ਪੁਰ ਦੇ ਨਾਮਧਾਰੀਆਂ ਨੇ ਘਰ ਘਾਟ ਵੇਚ ਜਾਂ ਫੂਕ ਕੇ ਬਗਾਵਤ ਦਾ ਝੰਡਾ ਖੜ੍ਹਾ ਕੀਤਾ ਸੀ। ਪੰਜਾਬ ਸਰਕਾਰ ਦੇ ਸਕੱਤਰ ਐਲ. ਐਚ. ਗਰਿਫਨ ਨੂੰ ਸ਼ਿਮਲੇ ਤੋਂ ਲਿਖੀ ਆਪਣੀ ਚਿਠੀ ਵਿਚ ਅੰਬਾਲੇ ਦੇ ਕਮਿਸ਼ਨਰ ਜੇ. ਡਬਜਿਊ. ਮੈਕਨਬ ਨੇ ਇਹ ਸਪਸ਼ਟ ਕੀਤਾ ਸੀ ਕਿ '੪ ਨਵੰਬਰ (੧੮੭੧) ਵਾਲੀ ਰਿਪੋਰਟ ਨੇ ਇਹ ਸਿੱਧ ਕਰਨ ਵਿਚ ਕੋਈ ਸ਼ੱਕ ਨਹੀਂ ਛੱਡੀ ਕਿ ਕੂਕਿਆਂ ਦਾ ਅਸਲ ਨਿਸ਼ਾਨਾ ਸਿੱਖ ਰਾਜ ਦੀ ਪੁਨਰ ਸਥਾਪਨਾ ਤੇ ਬਰਤਾਨਵੀ ਰਾਜ ਦਾ ਖਾਤਮਾ ਹੀ ਹੈ।' ਇਸੇ ਚਿਠੀ ਵਿਚ ਅਗੇ ਚੱਲ ਕੇ ਮੈਕਨਬ ਨੇ ਇਹ ਭਾਵ ਵੀ ਪ੍ਰਗਟ ਕਰਨੋਂ ਸੰਕੋਚ ਨਹੀਂ ਕੀਤਾ ਕਿ ਪ੍ਰਾਪਤ ਉਗਾਹੀਆਂ ਦੇ ਆਧਾਰ ਤੇ ਸਿੱਖ ਰਾਜ ਦੀ ਸਥਾਪਨਾ ਤੋਂ ਭਾਵ ਹੈ ਕਿ ਕੂਕੇ ਸਿਰਫ ਆਤਮਕ ਹੀ ਨਹੀਂ ਸਗੋਂ ਦੁਨਿਆਵੀ ਰਾਜ ਦੀ ਇਛਾ ਵੀ ਰਖਦੇ ਹਨ। ਸਮਕਾਲੀ ਸਿੱਖ ਇਤਿਹਾਸਕਾਰ ਗਿ: ਗਿਆਨ ਸਿੰਘ ਨੇ ਵੀ ਕੂਕਿਆਂ ਦੇ ਇਸ ਰਾਜਨੀਤਕ ਮਨੋਰਥ ਦਾ ਉਲੇਖ ਪੰਥ ਪ੍ਰਕਾਸ਼ ਵਿਚ ਕਈ ਥਾਈਂ ਕੀਤਾ ਹੈ :—

ਦਸਮੇ ਗੁਰੂ ਕੇ ਸਿੰਘ ਸਾਦਿਕ ,ਸਹੀ ਹੈਂ ਸਭਿ,
ਲਾਲਸਾ ਲਲਾਮ ਰਾਜ ਲੈਬੇ ਕੀ ਅਚੂਕੇ ਹੈਂ। ਤੇ
..... ਰਾਜ ਲੈਨ ਕੇਰੀ ਇਛਯਾ ਮਨ ਸਭਿ ਕੇ ਫਬੀ।

(ਉਤ੍ਰਾਰਧ, ਬਿਸ੍ਰਾਮ ੫੮)

ਜਿਹੜਾ ਪ੍ਰਚਾਰ ਕੂਕਿਆਂ ਵਲੋਂ ਛੇਤੀ ਹੀ ਰਾਜ ਕਾਇਮ ਕਰਨ ਦਾ ਕੀਤਾ ਜਾਂਦਾ ਹੈ, ਮੈਕਨਬ ਅਨੁਸਾਰ, ਨਵੇਂ ਕੂਕਿਆਂ ਨੂੰ ਬਗਾਵਤ ਵਾਸਤੇ ਭੜਾਉਣ ਦੇ ਇਰਾਦੇ ਨਾਲ ਹੀ ਕੀਤਾ ਜਾਂਦਾ ਹੈ। ਸੂਬਾ ਸਾਹਿਬ ਸਿੰਘ ਦੇ ਵਿਚਾਰ, ਜਿਹਾ ਕਿ ਅਗੇ ਚੱਲ ਕੇ ਸਪਸ਼ਟ ਹੋ ਜਾਵੇਗਾ, ਸਿੱਖ ਰਾਜ ਦੀ ਸਥਾਪਨਾ ਦੇ ਸਬੰਧ ਵਿਚ ਕੋਈ ਵਖਰੇ ਨਹੀਂ ਸਨ ਸਗੋਂ ਕਈ ਗੱਲਾਂ ਵਿਚ ਪਹਿਲ ਕਦਮੀ ਹੀ ਉਸ ਦੇ ਹਿਸੇ ਆਈ ਜਾਪਦੀ ਹੈ- ਇਸੇ ਲਈ ਸਰਕਾਰੀ ਕਰੋਪੀ ਦਾ ਸਭ ਤੋਂ ਵੱਧ ਸ਼ਿਕਾਰ ਸਾਹਿਬ ਸਿੰਘ ਨੂੰ ਹੀ ਹੋਣਾ ਪਿਆ।

## ਨਿਪਾਲ ਵਿੱਚ :

ਹੋਰਨਾਂ ਕੰਮਾਂ ਦੇ ਨਾਲੋਂ ਨਾਲ ਸੂਬਾ ਸਾਹਿਬ ਸਿੰਘ ਨੇ ਇੱਕ ਰਾਜਦੂਤ ਦੇ ਫਰਜ਼ ਵੀ ਨਿਭਾਏ ਸਿੱਧ ਹੁੰਦੇ ਹਨ। ਗੁਰੂ ਰਾਮ ਸਿੰਘ ਜੀ ਵਲੋਂ ਉਹ ਦੋ ਖਚਰਾਂ ਤੇ ਦੋ ਮੱਝਾਂ ਲੈ ਕੇ ਨਿਪਾਲ ਗਏ ਸਨ। ਇਹ ਘਟਨਾ ਸਾਹਿਬ ਸਿੰਘ ਹੋਰਾਂ ਦੀ ਗ੍ਰਿਫਤਾਰੀ ਤੋਂ ਕੋਈ ਸਾਲ ਸਵਾ ਸਾਲ ਪਹਿਲਾਂ ਦੀ ਹੈ ਤੇ ਇਸ ਸਫਰ ਵਿਚ ਕਾਨ੍ਹ ਸਿੰਘ, ਅਤਰ ਸਿੰਘ, ਜੀਵਨ ਸਿੰਘ ਤੇ ਦੋ ਹੋਰ ਸਿਖ ਵੀ ਇਨ੍ਹਾਂ ਦੇ ਨਾਲ ਗਏ ਸਨ। ਅਸਲ ਵਿਚ ਇਹ ਡੰਗਰ ਮਹਾਰਾਜ ਨਿਪਾਲ — ਜੰਗ ਬਹਾਦਰ ਨੇ — ਹਰੀ ਸਿੰਘ,



ਕਿਰਪਾਲ ਸਿੰਘ, ਬੀਰ ਸਿੰਘ ਤੇ ਬਿਸ਼ਨ ਸਿੰਘ ਰਾਹੀਂ ਮੰਗਵਾ ਭੇਜੇ ਸਨ। ਸਾਹਿਬ ਸਿੰਘ ਹੋ ਦੇ ਬਿਆਨ ਅਨੁਸਾਰ ਖੱਚਰਾਂ ਤਾਂ ਰਾਣਾ ਜੰਗ ਬਹਾਦਰ ਦੇ ਸਪੁਤਰ ਬਬਰ ਜੰਗ ਵਾਸਤੇ ਤੇ ਮੱ ਰਾਣੇ ਵਾਸਤੇ ਸਨ। ਆਪਣੇ ਬਿਆਨ ਵਿਚ ਸਾਹਿਬ ਸਿੰਘ ਹੋਰਾਂ ਨੇ ਇਹ ਸਪਸ਼ਟ ਕਰਨ ਦਾ ਜਤ ਕੀਤਾ ਹੈ ਕਿ ਇਹ ਖੱਚਰਾਂ ਤੇ ਮੱਝਾਂ ਤਾਂ ਕੇਵਲ ਵਪਾਰਕ ਦ੍ਰਿਸ਼ਟੀਕੋਣ ਨਾਲ ਹੀ ਲੈ ਗਏ ਸਨ ਪ ਮੈਕਨਬ ਆਪਣੀ ਦਲੀਲ ਬਾਜ਼ੀ ਪੇਸ਼ ਕਰਦਾ ਹੋਇਆ ਕਹਿੰਦਾ ਹੈ ਕਿ ਡੰਗਰਾਂ ਨੂੰ ਰੇਲ ਰਾਹੀਂ ਕੇ ਜਾਣਾ, ਫਿਰ ਉਨ੍ਹਾਂ ਦੇ ਵਟਾਂਦਰੇ ਵਿਚ ਜੋ ਕਛ ਮਹਾਰਾਜੇ ਨੇ ਭੇਜਿਆ [ਇਹ ਸੀ—੬੦੦ ਰੁਪ ਨਕਦ, ਦੋ ਖੋਖਤੀਆਂ, ਇਕ ਘੋੜਾ, ਇਕ ਸ਼ਾਲ ਤੇ ਕਸਤੂਰੀ ਦੀ ਇਕ ਮਾਲਾ] ਇਸ ਸਭ ਕਾਸੇ ਧਿਆਨ ਵਿਚ ਰਖਦਿਆਂ ਇਹੋ ਸਿਧ ਹੁੰਦਾ ਹੈ ਕਿ ਇਹ ਡੰਗਰ ਸੁਗਾਤ ਵਜੋਂ ਹੀ ਭੇਜੇ ਗਏ ਸਨ।

## ਨਿਪਾਲ ਨੂੰ ਕਿਉਂ ?

ਇਥੇ ਇਹ ਸੁਆਲ ਉਠਾਇਆ ਜਾ ਸਕਦਾ ਹੈ ਕਿ ਇਹ ਜਥਾ ਨਿਪਾਲ ਨੂੰ ਕਿਉ ਗਿਆ ? ਸਾਡੀ ਸਮਝ ਵਿਚ ਗੱਲ ਇਉਂ ਆਉਂਦੀ ਹੈ ਕਿ ਜੰਮੂ ਕਸ਼ਮੀਰ ਵਿਚ ਕੂਕਿਆਂ ਦੇ ਸਬੰ ਚੰਗੇ ਸਥਾਪਤ ਹੋ ਚੁਕੇ ਸਨ, ਕੂਕਿਆਂ ਦਾ ਪ੍ਰਭਾਵ ਕਾਬਲ ਵਾਲੇ ਪਾਸੇ ਵੀ ਚੰਗਾ ਸੀ ਤੇ ਨਿਪਾਲ ਦ ਰਾਣਾ ਜੰਗ ਬਹਾਦਰ ਇਕ ਅਜਿਹਾ ਗੁਆਂਢੀ ਸੀ ਜਿਸ ਤੋਂ ਕੁਛ ਆਸ ਵੀ ਹੋ ਸਕਦੀ ਸੀ ਤੇ ਜਿ ਜਿਸ ਤੇ ਇਹ ਵਿਦਰੋਹੀ ਜਮਾਤ ਕੁਛ ਭਰੋਸਾ ਵੀ ਕਰ ਸਕਦੀ ਸੀ। ਇਹ ਕਹਿਣਾ ਤਾਂ ਪੂਰੀ ਤਰ੍ ਠੀਕ ਨਹੀਂ ਹੋ ਸਕਦਾ ਕਿ ਮਹਾਰਾਜਾ ਜੰਗ ਬਹਾਦਰ ਅੰਗਰੇਜ਼ਾਂ ਦਾ ਕਟੜ ਵੈਰੀ ਸੀ ਪਰ ਇੰਨ ਗੱਲ ਜ਼ਰੂਰ ਆਖੀ ਜਾ ਸਕਦੀ ਹੈ ਕਿ ਮਹਾਰਾਜਾ ਇੰਨਾ ਹੁਸ਼ਿਆਰ ਸੀ ਕਿ ਉਹ ਨਾ ਤਾਂ ਅੰਗਰੇਜ਼ ਨਾਲ ਪੂਰੀ ਤਰ੍ਹਾਂ ਵਿਗਾੜ ਕੇ ਹੀ ਰਾਜ਼ੀ ਸੀ ਤੇ ਨਾ ਹੀ ਵਿਦਰੋਹੀਆਂ ਵਿਚ ਦਿਲਚਸਪੀ ਲੈਣੋ ਹਟਦਾ ਸੀ। ਅੰਗਰੇਜ਼ਾਂ ਤੋਂ ਬਾਗੀ ਹੋ ਕੇ, ਚੁਨਾਰ ਦੇ ਕਿਲੇ ਵਿਚੋਂ ਭਜੀ ਹੋਈ ਸ਼ਾਹੀ ਕੈਦ ਮਹਾਰਾਣੀ ਜਿੰਦਾਂ ਨੂੰ, ਅੰਗਰੇਜ਼ਾਂ ਦੀ ਇਛਾ ਦੇ ਵਿਰੁਧ, ਪਨਾਹ ਦੇਣ ਵਾਲਾ ਕੇਵਲ ਇਹੋ ਜੰ ਬਹਾਦਰ ਹੀ ਸੀ। ਪੰਜਾਬ ਵਿਚਲੀ ਸਥਿਤੀ ਤੇ ਕੂਕਿਆਂ ਵਿਚ ਉਸ ਦੀ ਚੰਗੀ ਦਿਲਚਸਪੀ ਮਲੂ ਹੁੰਦੀ ਹੈ। ਇਸੇ ਜੰਗ ਬਹਾਦਰ ਤੋਂ ਹੀ ਅੰਗਰੇਜ਼ ਰੇਜ਼ੀਡੈਂਟ ਨੂੰ ਪਤਾ ਲੱਗਾ ਸੀ ਕਿ ਪੰਜਾਬ ਵਿ ਕਰੀਬ ਤਿੰਨ ਲੱਖ ਕੂਕੇ ਹਨ ਜੋ ਕਿਸੇ ਵੇਲੇ ਵੀ ਸਰਕਾਰ ਲਈ ਸਿਰਦਰਦੀ ਦਾ ਕਾਰਨ ਬਣ ਸਕਦ ਹਨ। ਰਾਣੇ ਵਲੋਂ ਗੁਰੂ ਰਾਮ ਸਿੰਘ ਨਾਲ ਦੋਸਤੀ ਦੇ ਹੱਥ ਵਧਾਉਣ ਵਾਲੀ ਉਕਤ ਘਟਨਾ ਨੇ ਵ ਕੂਕਾ ਆਗੂਆਂ ਨੂੰ ਉਤਸ਼ਾਹਤ ਕੀਤਾ। ਫਿਰ ਸਰਦਾਰ ਹਰੀ ਸਿੰਘ ਨਲਵਾ ਦਾ ਇਕ ਪੁਤਰ ਅੱਛ ਸਿੰਘ ਨਿਪਾਲ ਵਿਚ ਤੋਪਖਾਨੇ ਦਾ ਜਰਨੈਲ ਤੇ ਛੋਟਾ ਪੁਤਰ ਮੋਤੀ ਰਾਮ ਜਮਾਂਦਾਰ ਸੀ : ਗਰੰਥਗੜ੍ ਦਾ ਕਿਸ਼ਨ ਸਿੰਘ ਵੀ ਪਹਿਲਾਂ ਹੀ ਭਗੌੜਾ ਹੋ ਕੇ ਨਿਪਾਲ ਗਿਆ ਹੋਇਆ ਸੀ। ਇੰਨਾਂ ਕੁਛ ਹੋਣ ਦੇ ਬਾਵਜੂਦ ਕੂਕਾ ਆਗੂ ਨਿਪਾਲ ਵਲ ਕਿਉ ਨਾ ਵਹੀਰਾਂ ਪਾਉਂਦੇ ?

## ਘਬਰਾਹਟ ਦਾ ਕਾਰਨ :

ਅੰਗਰੇਜ਼ ਸਰਕਾਰ ਨੂੰ ਸਾਹਿਬ ਸਿੰਘ ਦੀ ਜਥੇ ਸਮੇਤ ਉਕਤ ਨਿਪਾਲੀ ਯਾਤਰਾ ਤੋ ਇੰਨੀ ਘਬਰਾਹਟ ਕਿਉਂ ਹੋਈ ? ਇਹ ਇਕ ਹੋਰ ਦਿਲਚਸਪ ਸੁਆਲ ਹੋ ਸਕਦਾ ਹੈ। ਇਸ ਦਾ ਕਾਰਨ ਸ਼ਾਇਦ ਇਹ ਹੋਵੇ ਕਿ ਨਿਪਾਲੀ ਫੌਜ ਵਿਚ ਉਦੋਂ ੧੫-੨੦ ਸਿਖ ਭਰਤੀ ਸਨ। ਤੌਖਲੇ ਵਾਲ ਦੂਜੀ ਗੱਲ ਇਹ ਵੀ ਸੀ ਕਿ ਜਿਸ ਬਿਸ਼ਨ ਸਿੰਘ ਹਥੀਂ ਮਹਾਰਾਜੇ ਨੇ ਗੁਰੂ ਰਾਮ ਸਿੰਘ ਤੋਂ ਇਹ ਡੰਗਰਾਂ ਦੀ ਸੁਗਾਤ ਮੰਗ ਭੇਜੀ ਸੀ ਇਸ ਦਾ ਭਰਾ ਕਿਸ਼ਨ ਸਿੰਘ ਹੁਸ਼ਿਆਰਪੁਰ ਵਿਚ ਹੋਏ ਕਤਲ ਵਿਚ ਦੋਸ਼ੀ ਠਹਿਰਾਇਆ ਜਾ ਚੁਕਾ ਸੀ। ਫਿਰ ਜਿਹੜੇ ਸਿੰਘ - ਅਤਰ ਸਿੰਘ ਤੇ ਜੀਵਨ ਸਿੰਘ— ਸਾਹਿਬ ਸਿੰਘ ਹੋਰਾਂ ਨਾਲ ਨਿਪਾਲ ਗਏ ਸਨ। ਉਨ੍ਹਾਂ ਬਾਰੇ ਮੈਕਨਬ ਨੂੰ ਇਹ ਸ਼ੱਕ ਸੀ ਕਿ ਮੌੜਿਾਂ ਦੇ ਚੌਕੀਦਾਰ ਦੇ ਕਾਤਲ ਉਹੀ ਹਨ ਤੇ ਇਸੇ ਕਰ ਕੇ ਹੀ ਭਗੌੜੇ ਹੋਏ ਫਿਰਦੇ ਹਨ ਸਰਕਾਰ ਨੂੰ ਖਤਰਾ ਸੀ ਕਿ ਵਿਦਰੋਹੀਆਂ ਤੇ ਭਗੌੜਿਆਂ ਦੀ ਮੰਡਲੀ ਇਕਠੀ ਹੋ ਕੇ ਕੋਈ ਨਵ



ਫਤੂਰ ਖੜ੍ਹਾ ਨਾ ਕਰ ਦੇਵੇ। ਇਸੇ ਵਾਸਤੇ ਰਾਣਾ ਜੰਗ ਬਹਾਦਰ ਨੂੰ ਵੀ ਉਹ ਘੋਖਦੇ ਦੇਖਦੇ ਰਹਿੰਦੇ ਸਨ। ਸੂਹੀਏ ਲੋਕਾਂ ਵਲੋਂ ਮਿਲੀਆਂ ਇਤਲਾਹਾਂ ਦੇ ਆਧਾਰ ਤੇ ਇਹ ਗੱਲ ਵੀ ਆਮ ਧੁੰਮ ਗਈ ਸੀ ਕਿ ਨਿਪਾਲ ਵਿਚ ਰਹਿੰਦੇ ਸਾਰੇ ਹੀ ਸਿੱਖ ਕੂਕੇ ਹੋ ਗਏ ਹਨ।

ਗੁਜਰਾਂਵਾਲੇ ਦੇ ਉਪ ਪੁਲਸ ਕਪਤਾਨ ਵਲੋਂ ਇਨਸਪੈਕਟਰ ਜਨਰਲ, ਪੁਲਸ ਪੰਜਾਬ ਨੂੰ ੨੯ ਮਾਰਚ ੧੮੭੨ ਈ. ਨੂੰ ਭੇਜੀ ਗਈ ਇੱਕ ਚਿਠੀ ਵਿਚ ਸੂਬਾ ਬ੍ਰਹਮਾ ਸਿੰਘ ਦੀ ਇਕ ਤਕਰੀਰ ਦਾ ਜ਼ਿਕਰ ਵੀ ਆਉਂਦਾ ਹੈ ਜਿਸ ਵਿਚ ਦਸਿਆ ਗਿਆ ਹੈ ਕਿ ਨਿਪਾਲ ਵਿਚ ਮਹਾਰਾਜੇ ਵਲੋਂ ਸੂਬਾ ਸਾਹਿਬ ਸਿੰਘ ਹੋਰਾਂ ਸਭਨਾਂ ਦਾ ਸ਼ਾਨਦਾਰ ਸੁਆਗਤ ਕੀਤਾ ਗਿਆ ਸੀ ਤੇ ਇਨ੍ਹਾਂ ਦੀ ਬੇਨਤੀ ਸਵੀਕਾਰ ਕਰਦਿਆਂ ਮਹਾਰਾਜੇ ਨੇ ਨਿਪਾਲ ਵਿਚ ਨੌਕਰੀ ਕਰਦੇ ਸਿੱਖਾਂ ਦੀ ਆਤਮਕ ਸਿਖਿਆ ਵਾਸਤੇ ਇਕ ਗਰੰਥ ਸਾਹਿਬ ਤੇ ਇਕ ਗਰੰਥੀ ਦੇ ਦਿਤਾ ਸੀ ਜਿਸ ਦੇ ਫਲ ਸਰੂਪ ਸਾਧਾਰਨ ਸਿੱਖ ਕੂਕੇ ਬਣ ਗਏ ਸਨ। ਇਕ ਹੋਰ ਖੱਬਰ ਅਨੁਸਾਰ ਸਾਹਿਬ ਸਿੰਘ ਤੇ ਉਨ੍ਹਾਂ ਦੇ ਸਾਥੀਆਂ ਨੂੰ ਨਿਪਾਲ ਵਿਚ ਠਹਿਰਨ ਦੇ ਦਿਨੀਂ ਹਰ ਰੋਜ਼ ਪੰਜ ਰੁਪਏ ਦਿਤੇ ਜਾਂਦੇ ਸਨ। ਇਨ੍ਹਾਂ ਤੇ ਇਨ੍ਹਾਂ ਵਰਗੀਆਂ ਹੋਰ ਇਤਲਾਹਾਂ ਨੂੰ ਮੁਖ ਰਖਦਿਆਂ ਇਸ ਟੋਲੀ ਬਾਰੇ ਸਰਕਾਰ ਨੂੰ ਪਿੱਸੂ ਪੈਣੇ ਕੋਈ ਅਣਹੋਣੀ ਨਹੀਂ ਸਗੋਂ ਕੁਦਰਤੀ ਗੱਲ ਸੀ।

ਸਰਦਾਰ ਨਾਹਰ ਸਿੰਘ ਕਰਤਾ ਨਾਮਧਾਰੀ ਇਤਹਾਸ ਦੇ ਸ਼ਬਦਾਂ ਵਿਚ, "ਅੰਗਰੇਜ਼ ਸਰਕਾਰ ਨੂੰ ਕੂਕਿਆਂ ਦੇ ਨੇਪਾਲ ਜਾਵਣ ਤੇ ਬੜਾ ਹੀ ਸ਼ੱਕ ਸੀ। ਇਸ ਲਈ ਅੰਗਰੇਜ਼ ਹਾਕਮ ਆਪਣੇ ਸੂਹੀਏ ਭੇਜਦੇ ਹੀ ਰਹਿੰਦੇ ਸੀ। ਸੰਨ ੧੮੭੧ ਵਿਚ ਕਾਸ਼ੀਪੁਰ ਵਾਲੇ ਰਾਜਾ ਸ਼ਿਵਰਾਜ ਸਿੰਘ ਨੂੰ ਨੇਪਾਲ ਭੇਜਿਆ ਗਿਆ। ਜਿਸ ਨੇ ਆ ਕੇ ਰਿਪੋਰਟ ਦਿਤੀ 'ਕਿ ਗੱਲਾਂ ਬਾਤਾਂ ਵਿਚ ਮਹਾਰਾਜਾ ਜੰਗ ਬਹਾਦਰ ਨੇ ਅੰਮ੍ਰਿਤਸਰ ਦੇ ਬੁਚੜਾਂ ਦੇ ਕਤਲ ਦਾ ਜ਼ਿਕਰ ਕੀਤਾ ਹੈ, ਕ੍ਰਿਪਾਲ ਸਿੰਘ ਵੀ ਉਸ ਨੂੰ ਮਿਲਿਆ ਹੈ ਅਤੇ ਉਸ ਨਾਲ ਗੱਲਾਂ ਕੀਤੀਆਂ ਹਨ। ਪਰ ਕਿਸ਼ਨ ਸਿੰਘ ਦਾ ਕੁਝ ਪਤਾ ਨਹੀਂ ਚਲਦਾ। ਤਾਂਤੀਆਂ ਟੋਪੀ ਦੇ ਛੋਟੇ ਭਾਈ ਨੂੰ ਉਹ ਨੇਪਾਲ ਵਿਚ ਮਿਲਿਆ ਸੀ। ਪਰ ਨਾਨਾ ਸਾਹਿਬ ਦਾ ਕੋਈ ਥਹੁ ਪਤਾ ਨਹੀਂ ਲੱਗਾ।' ਨੇਪਾਲ ਵਿਚ ਅੰਗਰੇਜ਼ ਰੈਜ਼ੀਡੈਂਟ ਮਿਸਟਰ ਲਾਰੰਸ ਕਿਸੇ ਨਾ ਕਿਸੇ ਬਹਾਨੇ ਮਹਾਰਾਜ ਜੰਗ ਬਹਾਦਰ ਨਾਲ ਨਾਮਧਾਰੀਆਂ ਸਬੰਧੀ ਗੱਲਾਂ ਬਾਤਾਂ ਦਾ ਪਤਾ ਲੈਣ ਦੀਆਂ ਕੋਸ਼ਸ਼ਾਂ ਵਿਚ ਲੱਗਾ ਰਹਿੰਦਾ ਸੀ।"

## ਮਾਘੀ ੧੮੭੨ ਈ :

ਸਾਰੀਆਂ ਉਗਾਹੀਆਂ ਤੋਂ ਇਹੋ ਸਿੱਟਾ ਨਿਕਲਦਾ ਹੈ ਕਿ ੧੮੭੨ ਈ: ਦੀ ਮਾਘੀ ਦੇ ਮੇਲੇ ਸਮੇ ਸਾਰੇ ਸਰਕਰਦਾ ਸੂਬੇ, ਸਮੇਤ ਸਾਹਿਬ ਸਿੰਘ ਦੇ ਭੈਣੀ ਸਾਹਿਬ ਵਿਚ ਹਾਜ਼ਰ ਸਨ। ਸਾਹਿਬ ਸਿੰਘ ਤੇ ਦੋਸ਼ ਇਹ ਸੀ ਕਿ ਇਸਨੇ ਹੀ ਮਸਤਾਨਿਆਂ ਨੂੰ ਉਕਸਾ ਕੇ ਮਲੇਰਕੋਟਲੇ ਤੇ ਧਾਵਾ ਬੋਲਣ ਲਈ ਤਿਆਰ ਕੀਤਾ ਸੀ।

ਆਪਣੇ ਬਿਆਨ ਵਿਚ ਸੂਬਾ ਸਾਹਿਬ ਸਿੰਘ ਨੇ ਇੰਨਾਂ ਕੁ ਹੀ ਕਿਹਾ ਕਿ ਨਾ ਤਾਂ ਉਹ ਕਵਾਇਦ ਤੋਂ ਜਾਣੂ ਹੀ ਹੈ ਤੇ ਨਾ ਹੀ ਕਵਾਇਦ ਕਰਾਉਂਦਾ ਹੈ। ਉਹ ਕੇਵਲ ਗੁਰਮੁਖੀ ਹੀ ਪੜ੍ਹ ਸਕਦਾ ਹੈ। ਰਾਇਕੋਟ ਦੇ ਬੁਚੜਬਧ ਤੋਂ ਪਹਿਲਾਂ ਉਹ ਗੁਰਮੁਖ ਸਿੰਘ ਤੇ ਮੰਗਲ ਸਿੰਘ ਨੂੰ ਵੀ ਨਹੀਂ ਮਿਲਿਆ।

ਮਾਘੀ ਦੀ ਘਟਨਾ ਬਾਰੇ ਉਸ ਦਾ ਬਿਆਨ ਹੈ ਕਿ, "ਮੈਨੂੰ (ਗੁਰੂ) ਰਾਮ ਸਿੰਘ ਜੀ ਨੇ ਭੇਜਿਆ ਕਿ ਮਸਤਾਨਿਆਂ ਨੂੰ ਘਰੋਂ ਘਰੀ ਵਿਦਿਆ ਕਰ ਆਵਾਂ ਪਰ ਉਨ੍ਹਾਂ ਨੇ ਮੈਨੂੰ ਗਾਲਾਂ ਕਢੀਆਂ ਤੇ ਉਥੋਂ ਗਏ ਵੀ ਨਾ। ਮੈਂ ਦੂਜਿਆਂ ਨੂੰ ਵੀ ਬੁਲਾਇਆ, ਅਤੇ ਗੁਰੂ ਸਾਹਿਬ ਆਪ ਆਏ



ਤੇ ਉਨਾਂ ਦਾ ਚੁਪ ਚਾਪ ਚਲੇ ਜਾਣ ਲਈ ਤਰਲਾ ਕੀਤਾ। ਉਹ ਕਹਿਣ ਲੱਗੇ ਕਿ ਉਨ੍ਹਾਂ ਨੂੰ ਭੁਖ ਲੱਗੀ ਹੋਈ ਹੈ। ਸੋ ਉਨ੍ਹਾਂ ਨੇ ਉਨ੍ਹਾ (ਮਸਤਾਨਿਆਂ) ਨੂੰ ਆਪਣੇ ਵਿਹੜੇ ਵਿਚ ਬਿਠਾ ਦਿਤਾ ਤੇ ਫਿਰ ਉਹ ਚਲੇ ਗਏ। ਮੈਂ ਜਾ ਕੇ ਥਾਨੇਦਾਰ ਨੂੰ ਦਸਿਆ ਤੇ ਉਨ੍ਹਾਂ ਦੇ ਨਾਉਂ ਲਿਖਣ ਲਈ ਕਿਹਾ।"

ਦੂਜੇ ਬੰਨੇ, ਮੈਕਨਬ ਦੇ ਸਾਹਮਣੇ ਦਿਤੀਆਂ ਉਗਾਹੀਆਂ ਵਿਚ ਭੋਲਾ ਸਿੰਘ, ਨਿਹਾਲ ਸਿੰਘ ਆਦਿ ਨੇ ਜੋ ਕੁਛ ਉਨ੍ਹਾਂ ਤੋਂ ਅਖਵਾਇਆ ਉਸ ਦੇ ਆਧਾਰ ਤੇ ਮੈਕਨਬ ਇਸ ਸਿਟੇ ਤੇ ਪੁਜਦਾ ਹੈ ਕਿ 'ਕੁਛ ਗਵਾਹ ਤਾਂ, ਮਲੋਦ ਵਲ ਨੂੰ ਰਵਾਨਾ ਹੋਈ ਟੋਲੀ ਨੂੰ ਫਸਾਦਾਂ ਵਾਸਤੇ ਉਕਸਾਉਣ ਸਬੰਧੀ ਸਾਹਿਬ ਸਿੰਘ ਦਾ ਨਾਂ ਵਿਸ਼ੇਸ਼ ਕਰਕੇ ਲੈਂਦੇ ਹਨ। ਸਾਹਿਬ ਸਿੰਘ ਇਹ ਸਿਧ ਕਰਨ ਦਾ ਜਤਨ ਕਰ ਰਿਹਾ ਹੈ ਕਿ ਉਹਨੇ ਥਾਣੇਦਾਰ ਨੂੰ ਇਨ੍ਹਾਂ (ਮਸਤਾਨਿਆਂ ਸਬੰਧੀ) ਸੂਚਨਾ ਦੇ ਦਿਤੀ ਸੀ ਪਰ ਸਰਕਾਰੀ ਕਾਗਜ਼ ਤੇ ਗਵਾਹਾਂ ਤੋਂ ਇਹ ਪ੍ਰਮਾਣ ਮਿਲਦੇ ਹਨ ਕਿ ਉਹਨੇ ਕੇਵਲ ਕੁਛ ਨਾਂ ਹੀ ਦਿਤੇ ਸਨ, ਉਹ ਵੀ ਉਦੋਂ ਜਦੋਂ ਚੌਕੀਦਾਰ ਤੋਂ ਸੂਚਨਾਂ ਮਿਲਣ ਤੇ ਥਾਣੇਦਾਰ ਨੇ ਜਾ ਕੇ (ਗੁਰੂ) ਰਾਮ ਸਿੰਘ ਨੂੰ ਇਸ ਮਾਮਲੇ ਵਿਚ ਉਸਦੀ ਸਹਾਇਤਾ ਕਰਨ ਵਾਸਤੇ ਕਿਹਾ।'

ਲੁਧਿਆਣੇ ਦੇ ਮੈਜਿਸਟਰੇਟ ਸੀਸਲ ਬੀਡਨ ਸਾਹਮਣੇ ੧੯ ਅਪਰੈਲ ੧੮੭੨ ਨੂੰ ਦਿਤੇ ਬਿਆਨ ਵਿਚ ਭੈਣੀ ਸਾਹਿਬ ਦਾ ਚੌਕੀਦਾਰ ਭਗਵਾਨਾ ਕਹਿੰਦਾ ਹੈ ਕਿ ਉਹਨੇ ਮਸਤਾਨਿਆਂ ਨੂੰ ਸ਼ੱਕੀ ਹਾਲਤ ਵਿਚ ਵੇਖਕੇ ਸਰਫਰਾਜ਼ ਖਾਂ (ਥਾਣੇਦਾਰ) ਨੂੰ ਖਬਰ ਕੀਤੀ। ਉਹ (ਗੁਰੂ) ਰਾਮ ਸਿੰਘ ਕੋਲ ਪਹੁੰਚਾ। ਗੁਰੂ ਰਾਮ ਨੇ ਆਸ ਪ੍ਰਗਟਾਈ ਕਿ ਪ੍ਰਸ਼ਾਦਾ ਛਕ ਕੇ ਮਸਤਾਨੇ ਖਿੰਡ ਪੁੰਡ ਜਾਣਗੇ। ਭਗਵਾਨੇ ਮੁਤਾਬਿਕ ਜਦੋਂ ਮਸਤਾਨਿਆਂ ਨੂੰ ਚਾਰ ਵਜੇ ਸ਼ਾਮ ਨੂੰ ਪ੍ਰਸ਼ਾਦਾ ਛਕਾਇਆ ਉਦੋਂ ਸਾਹਿਬ ਸਿੰਘ, ਲਖਾ ਸਿੰਘ, ਪਹਾੜਾ ਸਿੰਘ, ਹੁਕਮਾ ਸਿੰਘ, ਮਾਨ ਸਿੰਘ ਤੇ ਕਾਹਨ ਸਿੰਘ ਅਤੇ ਹੋਰ ਸੂਬੇ ਮੌਜੂਦ ਸਨ। ਭਗਵਾਨੇ ਦੇ ਕਹਿਣ ਮੁਤਾਬਕ ਇਨ੍ਹਾਂ ਸਾਰੇ ਸੂਬਿਆਂ ਨੇ ਹੀਰਾ ਸਿੰਘ ਤੇ ਲਹਿਣਾ ਸਿੰਘ ਨੂੰ ਹੱਲਾ ਸ਼ੇਰੀ ਦਿਤੀ ਕਿ ਉਹ ਨਾਭੇ ਤੇ ਕੋਟਲੇ ਜਾ ਕੇ ਹਥਿਆਰ ਅਤੇ ਘੋੜੇ ਕਾਬੂ ਕਰਨ ਤੇ (ਗੁਰੂ) ਰਾਮ ਸਿੰਘ ਨੇ ਲੱਖਾ ਸਿੰਘ ਤੇ ਹੀਰਾ ਸਿੰਘ ਦੀ ਇਸ ਕੰਮ ਵਿਚ ਸਹਾਇਤਾ ਕਰੇ।

ਗੰਗਾ ਜੱਲ ਦੀ ਸਹੁੰ ਖਾਕੇ ਲੰਬੜ (ਭੈਣੀ ਸਾਹਿਬ) ਦੀ ਦਿਤੀ ਉਗਾਹੀ ਵਿਚ ਇਹ ਕਿਹਾ ਗਿਆ ਹੈ ਕਿ ਗੁਰੂ ਰਾਮ ਸਿੰਘ ਨੇ ਆਖਿਆ ਸੀ ਕਿ ਜਿਹੜੇ ਬੰਦੇ ਬਹੁਤੇ ਕਾਹਲੇ ਹਨ ਉਹ ਕੋਟਲੇ, ਫਿਰ ਨਾਭੇ ਤੇ ਫਿਰ ਪਟਿਆਲੇ ਤੇ ਧਾਵਾ ਕਰਨ। ਸੂਬਿਆਂ ਨੂੰ ਉਨ੍ਹਾਂ ਨੇ ਮਦਦ ਦੇਣ ਦਾ ਬਚਨ ਵੀ ਕੀਤਾ। ਸੁਖੂ ਨੇ ਆਪਣੀ ਉਗਾਹੀ ਵਿਚ ਇਥੋਂ ਤੱਕ ਵੀ ਕਿਹਾ ਕਿ ਇਸ ਵਿਚਾਰ ਸਮੇਂ ਸਾਹਿਬ ਸਿੰਘ, ਜਵਾਹਰ ਸਿੰਘ ਤੇ ਲੱਖਾ ਸਿੰਘ ਗੁਰੂ ਜੀ ਦੀ ਚਾਰਪਾਈ ਦੇ ਸਾਹਮਣੇ ਬੈਠੇ ਸਨ ਅਤੇ ਕਾਹਨ ਸਿੰਘ, ਪਹਾੜਾ ਸਿੰਘ, ਹੁਕਮਾ ਸਿੰਘ, ਬ੍ਰਹਮਾ ਸਿੰਘ ਤੇ ਹੋਰ ਸੂਬੇ ਇਕ ਪਾਸੇ।

ਇਸ ਘਟਨਾ ਬਾਰੇ ਜੋ ਕੁਛ ਸਮਕਾਲੀ ਲੇਖਕ ਭਾਈ ਸੰਤੋਖ ਸਿੰਘ ਨੇ ਲਿਖਿਆ ਹੈ ਉਹ ਇਹ ਹੈ, "ਮਲੋਦ ਤੋਂ ਥਾਨੇਦਾਰ ਰਾਮ ਦਾਸ ਪੁਰੇ ਸ਼ਾਹਿਬ ਆਇਆ। ਦੀਨ ਦਇਆਲ ਜੀ ਕੋ ਥਾਨੇਦਾਰ ਨੇ ਕਹਿਆ ਕਿ ਮਲੋਦ ਮੇ ਫਰੰਗੀ ਨੇ ਯਾਦ ਕੀਤਾ ਹੈ, ਪੰਜ ਸਿੰਘਾਂ ਨਾਲ ਆਵਨਾ। ਥਾਨੇਦਾਰ ਕਹਿ ਕੇ ਚਲਾ ਗਿਆ। ਗੁਰੂ ਸਾਹਿਬ ਪੰਜਾਂ ਸਿੰਘਾਂ ਨਾਲ ਚਲੇ। ਬਾਬਾ ਜਵਾਹਰ ਸਿੰਘ, ਬਾਬਾ ਕਾਹਨ ਸਿੰਘ, ਬਾਬਾ ਸਾਹਿਬ ਸਿੰਘ, ਖਜ਼ਾਨ ਸਿੰਘ ਤੇ ਜੋਗਾ ਸਿੰਘ। (ਪੰਨਾਂ ੪੧੭)

## ਗ੍ਰਿਫਤਾਰੀ :

ਸਰਕਾਰੀ ਸੂਚੀਆਂ ਵਿਚ ਸੂਬੇ ਸਾਹਿਬ ਸਿੰਘ ਦਾ ਨਾਂ ਗੁਰੂ ਰਾਮ ਸਿੰਘ ਤੋਂ ਦੂਜੇ ਥਾਂ ਹੀ ਲਿਖਿਆ ਮਿਲਦਾ ਹੈ। ਪ੍ਰਸਿਧੀ, ਤੇਜ਼ ਬੁਧੀ ਤੇ ਰਾਜਨੀਤਕ ਪੈਂਤੜਿਆਂ ਦਾ ਭੇਤੀ ਹੋਣ ਕਾਰਣ ਇਹ ਅੰਗਰੇਜ਼ ਅਫਸਰਾਂ ਦੀਆ ਅਖਾਂ ਦਾ ਰੋੜਾ ਬਣ ਚੁਕਾ ਸੀ। ੧੮੭੨ ਈ. ਦੀ ਮਾਘੀ ਦੇ ਮੇਲੇ

ਤੇ ਹੀਰਾ ਸਿੰਘ ਤੇ ਲਹਿਣਾ ਸਿੰਘ ਦੀ ਅਗਵਾਈ ਵਿਚ ਜੋ ਸ਼ਹੀਦੀ ਜਥਾ ਮਲੇਰ ਕੋਟਲੇ ਨੂੰ ਰਵਾਨਾ ਹੋਇਆ ਉਸ ਨੂੰ ਤਿਆਰ ਕਰਨ ਤੇ ਹਮਲੇ ਦੀ ਵਿਉਂਤ ਸਮਝਾਉਣ ਦਾ ਮੁਖ ਦੋਸ਼ ਸਾਹਿਬ ਸਿੰਘ ਦੇ ਮਥੇ ਹੀ ਮੜ੍ਹਿਆ ਗਿਆ। ਕੋਟਲੇ ਦਾ ਸ਼ਹੀਦੀ ਸਾਕਾ ਹੋਇਆ। ੧੭ ਜਨਵਰੀ ੧੮੭੨ ਨੂੰ ੪੯ ਸਿੰਘ ਤੋਪਾਂ ਅਗੇ ਉਡ ਗਏ। ਇਕ ਤਲਵਾਰ ਨਾਲ ਸ਼ਹੀਦ ਕੀਤਾ ਗਿਆ ਇਸ ਨਾਟਕ ਦਾ ਮੁਖ ਖਲ ਨਾਇਕ ਲੁਧਿਆਣੇ ਦਾ ਡਿਪਟੀ ਕਮਿਸ਼ਨਰ ਕਾਵਨ ਸੀ। ਜਿਨ੍ਹੇਂ ਬਿਨਾਂ ਕਿਸੇ ਉਚ ਅਧਿਕਾਰੀ ਦੀ ਪ੍ਰਵਾਨਗੀ ਤੋਂ ਹੀ ਇੰਨਾ ਵਡਾ ਨਰ ਸੰਘਾਰ ਕੀਤਾ ਸੀ। ਕਮਿਸ਼ਨਰ ਥਾਮਸ ਫੋਰਸਿਥ ਨੇ ਅਗਲੇ ਦਿਨ, ੧੮ ਜਨਵਰੀ ਨੂੰ ਕੋਟਲੇ ਪਹੁੰਚਣਾ ਸੀ। ਪਰ ਤੜਕੇ ਨੂੰ ਹੀ ਉਹਨੇ ਗੁਰੂ ਰਾਮ ਸਿੰਘ ਤੇ ਉਨ੍ਹਾਂ ਦੇ ਪ੍ਰਭਾਵਸ਼ਾਲੀ ਸੂਬਿਆਂ ਨੂੰ ਲੁਧਿਆਣੇ ਗ੍ਰਿਫਤਾਰ ਕਰ ਕੇ ਪ੍ਰਯਾਗ ਨੂੰ ਜਲਾਵਤਨ ਕਰ ਦਿਤਾ। ਉਸ ਜਥੇ ਵਿਚ ਹੀ ਸਾਹਿਬ ਸਿੰਘ ਹੋਰੀਂ ਵੀ ਗੁਰੂ ਰਾਮ ਸਿੰਘ ਦੇ ਨਾਲ ਹੀ ਗ੍ਰਿਫਤਾਰ ਹੋਏ ਇਨ੍ਹਾਂ ਦਾ ਭਰਾ ਸੂਬਾ ਰੂੜ ਸਿੰਘ ਵੀ ਇਸੇ ਜਥੇ ਵਿਚ ਸ਼ਾਮਲ ਸੀ। ਗਿਆਰਾਂ ਸੂਬੇ ਤੇ ਬਾਰਵ੍ਹਾਂ ਸਰਦਾਰ ਮੰਗਲ ਸਿੰਘ ਸੀ। ਇਹ ਬਾਰਾਂ ਸਰੀਰ ਬੰਗਾਲ ਰੈਗੂਲੇਸ਼ਨ ਐਕਟ ੧੮੧੮ ਦੀ ਧਾਰਾ ਤਿੰਨ ਅਧੀਨ ਜਲਾਵਤਨ ਕੀਤੇ ਗਏ ਪਰ ਗ੍ਰਿਫਤਾਰੀ ਦੇ ਵਾਰੰਟ ਉਦੋਂ ਜਾਰੀ ਨਹੀਂ ਸੀ ਹੋਏ।



ਇਨ੍ਹਾਂ ਦੇ ਭੈਣੀ ਸਾਹਿਬ ਤੋਂ ਤੁਰਨ ਸਮੇਂ ਦਾ ਜ਼ਿਕਰ ਅਣਛਪੇ ਗ੍ਰੰਥ ਸਤਿਗੁਰੂ ਬਿਲਾਸ ਵਿਚ ਸਮਕਾਲੀ ਲੇਖਕ ਭਾਈ ਸੰਤੋਖ ਸਿੰਘ ਨੇ ਇਉਂ ਕੀਤਾ ਹੈ, "ਪਖੁਲੀਆਂ ਲਾਇ ਗੱਡਾ ਤਿਆਰ ਕੀਤਾ, ਤੰਬੂ ਵਾਗੂੰ ਹੋਇ ਗਿਆ। ਸਸਿਆਂ ਸੀਸ ਬੱਧੀ, ਏਕ ਕਾਲੀ ਕੰਬਲੀ ਉਤੇ ਲਈ। ਬਚਨ ਕੀਤਾ, ਅਰਦਾਸਾ ਮੈਂ ਕਰਦਾ ਹਾਂ। ਆਪ ਅਰਦਾਸਾ ਕੀਤਾ ਕੰਬਲੀ ਦੀ ਬੁਕਲ ਮਾਰ ਕੇ ਗੱਡੇ ਮੇਂ ਆਇ ਬੈਠੇ। ਨਾਨੂ ਸਿੰਘ ਨਾਲ ਤਿਆਰ ਹੋਇਆ। ਬਾਬਾ ਜੁਆਹਰ ਸਿੰਘ, ਬਾਬਾ ਸਾਹਿਬ ਸਿੰਘ, ਚਹੁਵਾਂ ਨਾਕ ਗੁਰਦਿਤ ਸਿੰਘ ਗਾਡੀ ਗੱਡੇ ਮੇਂ ਬੈਠੇ।"

## ਸ਼ਾਹੀ ਕੈਦੀ ਕਿਥੇ ਗਏ ?

ਇਹ ਬਾਰਾਂ ਦੇ ਬਾਰਾਂ ਆਦਮੀ ਸ਼ਾਹੀ ਕੈਦੀਆਂ ਦੇ ਰੂਪ ਵਿਚ ਗ੍ਰਿਫਤਾਰ ਕਰ ਕੇ ਇਲਾਹਾਬਾਦ ਭੇਜੇ ਗਏ। ਕੈਪਟਨ ਬੇਲੀ ਦਾ ਵਿਚਾਰ ਸੀ ਕਿ ਇਨ੍ਹਾਂ ਸ਼ਾਹੀ ਕੈਦੀਆਂ ਦੇ ਰਖਣ ਲਈ ਇਲਾਹਾਬਾਦ ਢੁਕਵੀਂ ਥਾਂ ਨਹੀਂ। ਸਾਹਿਬ ਸਿੰਘ ਤੇ ਕਾਹਨ ਸਿੰਘ ਦੋਵੇਂ ਗੁਰੂ ਰਾਮ ਸਿੰਘ ਦੇ ਬਰਾਬਰ ਦੇ ਨੇਤਾ ਸਨ ਇਸ ਕਰ ਕੇ ਬੇਲੀ ਦੇ ਵਿਚਾਰ ਸਨ ਕਿ ਗੁਰੂ ਰਾਮ ਸਿੰਘ ਵਾਂਗੂ ਹੀ ਇਨ੍ਹਾਂ ਨੂੰ ਵੀ ਸਮੁੰਦਰੋਂ ਪਾਰ ਭੇਜਣਾ ਚਾਹੀਦਾ ਹੈ ਜਿਥੇ ਇਹ ਪੰਜਾਬੀਆਂ ਨਾਲ ਨਾ ਤਾਂ ਚਿਠੀ ਪਤਰ ਕਰ ਸਕਣ ਨਾ ਹੀ ਕਿਸੇ ਹੋਰ ਤਰ੍ਹਾਂ ਸੰਪਰਕ ਕਾਇਮ ਕਰ ਸਕਨ। ਇਸ ਅਨੁਸਾਰ ਅਜੇ ਸ਼ਾਇਦ ਅੰਡੇਮਾਨ ਟਾਪੂ ਵੀ ਢੁਕਵੀਂ ਥਾਂ ਨਹੀਂ ਸੀ। ਇਨ੍ਹਾਂ ਵਿਚੋਂ ਤਿੰਨਾਂ ਨੂੰ ਮੌਲਮੀਨ ਭੇਜੇ ਜਾਣ ਦੀ ਸੰਭਾਵਨਾ ਵੀ ਇਸ ਅਫਸਰ ਨੇ ਪ੍ਰਗਟਾਉਂਦਿਆਂ ਹੋਰ ਤਿੰਨਾਂ ਨੂੰ ਅਕਾਯਾਬ ਭੇਜਣ ਦੀ ਰਾਇ ਪ੍ਰਗਟਾਈ ਸੀ। ਕਿਉਂਕਿ ਅਕਾਯਾਬ ਵਿਚ ਨਿਗਰਾਨੀ ਰਖਣ ਵਾਸਤੇ ਕਿਸੇ ਨਾ ਕਿਸੇ ਫੌਜੀ ਟੁਕੜੀ ਦੇ ਹੋਣ ਦੀ ਆਸ ਵੀ ਕੀਤੀ ਜਾ ਸਕਦੀ ਸੀ। ਬਾਕੀ ਦੇ ਪੰਜ ਸੂਬਿਆਂ ਲਈ ਅਸੀਰਗੜ੍ਹ ਤੇ ਚੁਨਾਰ ਦੀ ਚੋਣ ਕੀਤੀ ਗਈ।

## ਚੁਨਾਰ ਕਿਉਂ ਨਹੀਂ ?

ਜਿਨ੍ਹਾਂ ਕੂਕਿਆਂ ਨੂੰ ਚੁਨਾਰ ਕੈਦ ਕਰਨ ਦਾ ਸੁਝਾਉ ਦਿਤਾ ਗਿਆ ਸੀ ਉਨ੍ਹਾਂ ਬਾਰੇ ਵੀ ਅਫਸਰਾਂ ਦੇ ਵਿਚਾਰ ਅਸਿਮਤ ਸਨ। ਮੇਜਰ ਜਨਰਲ ਥਾਮਸ ਵਲੋਂ ੨੭ ਫਰਵਰੀ ਨੂੰ ਅਲਾਹਾਬਾਦ ਦੇ ਮੈਜਿਸਟਰੇਟ ਰਾਬਰਟਸਨ ਨੂੰ ਲਿਖੀ ਗਈ ਚਿਠੀ ਵਿਚ ਇਸ ਸੁਝਾਉ ਰੱਦ ਕੀਤਾ ਗਿਆ ਹੈ ਕਿਉਂਕਿ ਉਥੇ ਪਹਿਲਾਂ ਹੀ ਪੰਜ ਅਰਬੀ ਕੈਦੀ ਤੇ ਅਠ ਜਾਂ ਨੌਂ ਨੌਕਰ ਰਖੇ ਹੋਏ ਹਨ ਪਰ 'ਉਥੇ ਜਿਨ੍ਹਾਂ



ਚਿਰ ਕੈਦੀਆ ਨੂੰ ਕਿਸੇ ਹੋਰ ਥਾਂ ਬਦਲਿਆ ਜਾ ਸਕੇ ਤਦ ਕੂਕਿਆਂ ਨੂੰ ਰਖਣ ਵਾਸਤੇ ਅਲਾਹਾਬਾਦ ਨਾਲੋਂ ਇਹ ਥਾਂ ਢੁਕਵਾਂ ਵੀ ਜ਼ਿਆਦਾ ਹੋਇਗਾ। ਫਿਰ ਵੀ ਜਨਰਲ ਥਾਮਸ ਨੇ ਜ਼ਬਾਨੀ ਗੱਲ ਬਾਤ ਦੌਰਾਨ ਰਾਬਰਟਸਨ ਨੂੰ ਇਹ ਭਰੋਸਾ ਦਿਵਾਇਆ ਸੀ ਕਿ ਉਹ ਗੁਰੂ ਰਾਮ ਸਿੰਘ ਤੇ ਇਕ ਸੇਵਕ ਦੇ ਅਲਾਹਾਬਾਦ ਦੇ ਕਿਲੇ ਵਿਚ ਰੱਖਣ ਦੇ ਪ੍ਰਬੰਧ ਕਰ ਸਕਦਾ ਹੈ।

ਸੂਬਿਆਂ ਦੀ ਗ੍ਰਿਫਤਾਰੀ ਤੇ ਉਨ੍ਹਾਂ ਨੂੰ ਵਖੋ ਵਖ ਥਾਈਂ ਜੇਲ੍ਹਾਂ ਵਿਚ ਭੇਜੇ ਜਾਣ ਦਾ ਜ਼ਿਕਰ ਵੀ ਗਿਆਨ ਸਿੰਘ ਨੇ ਕੀਤਾ ਹੈ :

ਔਰ ਹੁਤੇ ਸੂਬੇ ਜੇਈ, ਕਹੂੰ ਕਹੂੰ ਭੇਜੇ ਤੇਈ
ਜੋਰ ਤੋਰ ਦੀਓ ਏਸ ਪੰਥ ਕੋ ਬਧੇਰ ਪੈ।

**ਸਾਹਿਬ ਸਿੰਘ ਹੋਰੀਂ ਅਦਨ ਨੂੰ :**

ਇਨ੍ਹਾਂ ਸਾਰੇ ਕੈਦੀਆਂ ਦੀ ਕੈਦ ਬਾਰੇ ਸਰਕਾਰੀ ਅਫਸਰਾਂ ਵਿਚ ਕਾਫੀ ਵਿਚਾਰ ਵਟਾਂਦਰਾ ਹੁੰਦਾ ਰਿਹਾ। ਛੇਤੀ ਹੀ ਇਹ ਕੈਦੀ ਵਖੋ ਵਖ, ਦੂਰੇ-ਦੁਰੇਡੀਆਂ ਥਾਵਾਂ ਵਿਚ ਵੰਡ ਦਿਤੇ ਗਏ। ਸਰਕਾਰ ਵਲੋਂ ਜਾਰੀ ਕੀਤੇ ਗਏ ਹੁਕਮ ਅਨੁਸਾਰ ਸਾਹਿਬ ਸਿੰਘ ਤੇ ਕਾਹਨ ਸਿੰਘ ਦੋਵੇਂ ਅਦਨ ਨੂੰ ਰਵਾਨਾ ਕੀਤੇ ਗਏ।

ਇਹ ਦੋਵੇਂ ਵਿਦਰੋਹੀ ਸੂਬੇ ੨੮ ਮਾਰਚ ੧੮੭੩ ਨੂੰ ਅਦਨ ਜਾ ਪਹੁੰਚੇ। ਵਿਸ਼ੇਸ਼ ਤੌਰ ਤੇ ਤਿਆਰ ਕੀਤੇ ਕਮਰਿਆਂ ਵਿਚ ਇਨ੍ਹਾਂ ਨੂੰ ਥਾਂ ਦਿਤਾ ਗਿਆ। ਇਨ੍ਹਾਂ ਕਮਰਿਆਂ ਤੇ ੨੬੮ ਰੁਪਏ ਖਰਚ ਹੋਇਆ। ਦੋਹਾਂ ਕੈਦੀਆਂ ਦੀ ਖਾਸ ਖੁਰਾਕ ਸਮੇਤ ਹੋਰ ਮਾਸਕ ਖਰਚ ੫੭ ਰੁਪਏ ੭ ਆਨੇ ਬਣਦਾ ਸੀ। ਫਿਰ ਗਵਰਨਰ ਜਨਰਲ ਨੇ ਇਨ੍ਹਾਂ ਨੂੰ ਜੇਲ੍ਹ ਤੋਂ ਬਾਹਰ ਪਰ ਪੁਲਸ ਨਿਗਰਾਨੀ ਹੇਠ ਰੱਖਣ ਦੀ ਸਿਫਾਰਸ਼ ਕੀਤੀ। ਇਸ ਨਿਗਰਾਨੀ ਲਈ ੧੫—੧੫ ਰੁਪਏ ਪ੍ਰਤੀ ਮਹੀਨਾ ਦੇ ਹਿਸਾਬ ਦੋ ਆਦਮੀ ਹੋਰ ਰਖੇ ਗਏ। ਇਸ਼ਨਾਨ ਲਈ ਪਾਣੀ ਤੇਲ ਆਦਿ ਦਾ ਸਾਰਾ ਖਰਚ ਪਾ ਕੇ ਇਨ੍ਹਾਂ ਦਾ ਮਾਸਕ ਖਰਚ ੧੦੨ ਰੁਪਏ ਤੱਕ ਪਹੁੰਚ ਜਾਂਦਾ ਸੀ।

**ਸਜ਼ਾਵਾਂ ਦਾ ਸਮਾਂ :**

ਆਪਣੀ ਰਿਪੋਰਟ ਤਿਆਰ ਕਰਨ ਵੇਲੇ ਮੈਕਨਬ ਨੇ ਹਰੇਕ ਕੈਦੀ ਦੀ ਸਜ਼ਾ ਦੀ ਲੰਬਾਈ ਬਾਰੇ ਸੁਝਾਉ ਦਿੰਦਿਆਂ ਹਰੇਕ ਦਾ ਦੋਸ਼ ਨਿਰਧਾਰਤ ਕਰ ਕੇ ਉਸ ਅਨੁਸਾਰ ਵਖੋ ਵੱਖ ਸਮੇਂ ਤੱਕ ਕੈਦ ਰਖਣ ਦਾ ਸੁਝਾਉ ਪੇਸ਼ ਕੀਤਾ ਸੀ। ਸੂਬਾ ਸਾਹਿਬ ਸਿੰਘ ਬਾਰੇ ਉਸ ਦੀ ਸਿਫਾਰਸ਼ ਇਹ ਸੀ ਕਿ ਉਸਨੂੰ ਸਾਰੀ ਉਮਰ ਜਲਾਵਤਨੀ ਵਿਚ ਹੀ ਕੈਦ ਰਖਿਆ ਜਾਵੇ। ਜੇ ਕਦੇ ਵਾਪਸ ਪੰਜਾਬ ਭੇਜਣਾ ਯੋਗ ਸਮਝਿਆ ਵੀ ਜਾਵੇ ਤੱਦ ਵੀ ਪੁਲਸ ਦੀ ਨਿਗਰਾਨੀ ਹੇਠ ਰਖਿਆ ਜਾਵੇ। ਨਾਲ ਹੀ ਇਹ ਪਾਬੰਦੀ ਵੀ ਲਾਗੂ ਰਖਣ ਦੀ ਗੱਲ ਕੀਤੀ ਗਈ ਸੀ ਕਿ ਨਾ ਤਾਂ ਸਾਹਿਬ ਸਿੰਘ ਆਪ ਕੋਈ ਮੇਲਾ (ਇਕੱਠ) ਕਰ ਸਕੇ ਤੇ ਨਾ ਹੀ ਕਿਸੇ ਹੋਰ ਵਲੋਂ ਬੁਲਾਏ ਇਕੱਠ ਵਿਚ ਜਾ ਕੇ ਹਿਸਾ ਲਵੇ।

ਪਰ ਸਾਹਿਬ ਸਿੰਘ ਦੇ ਭਰਾ ਰੂੜ ਸਿੰਘ ਬਾਰੇ ਮੈਕਨਬ ਦੇ ਵਿਚਾਰ ਸਨ ਕਿ ਉਹਨੂੰ ਕੇਵਲ ਦੋ ਸਾਲ ਕੈਦ ਰਖਕੇ ਛਡ ਦਿਤਾ ਜਾਵੇ। ਮੈਕਨਬ ਦਾ ਖਿਆਲ ਸੀ ਕਿ ਰੂੜ ਸਿੰਘ ਦਾ ਆਪਣਾ ਕੋਈ ਵਿਸ਼ੇਸ਼ ਚਰਿਤਰ ਨਹੀਂ ਹੈ ਸਗੋਂ ਉਸ ਦੀ ਪ੍ਰਸਿਧੀ ਕੇਵਲ ਸਾਹਿਬ ਸਿੰਘ ਦਾ ਭਰਾ ਹੋਣ ਕਾਰਨ ਹੀ ਹੈ।

ਇਨ੍ਹਾਂ ਸਾਰੇ ਕੈਦੀਆਂ ਦੀ ਕੈਦ ਬਾਰੇ ਜੋ ਸਮਾਂ ਮੈਕਨਬ ਨੇ ਸੁਝਾਉ ਦੇ ਰੂਪ ਵਿਚ ਪੇਸ਼ ਕੀਤਾ ਸੀ ਪੰਜਾਬ ਸਰਕਾਰ ਦੇ ਖਿਆਲ ਵਿਚ ਇਸ ਤਰ੍ਹਾਂ ਸਮਾਂ ਨੀਅਤ ਕਰਨ ਦਾ ਕੋਈ ਲਾਭ ਨਹੀਂ ਸੀ। ਉਸ ਅਨੁਸਾਰ ਕਿਸੇ ਕੈਦੀ ਦੀ ਦੇਸ-ਵਾਪਸੀ ਦੀ ਗੱਲ ਪ੍ਰਾਂਤਕ ਸੋਚ ਵਿਚਾਰ ਤੇ ਆਧਾਰਤ ਹੋਣੀ ਚਾਹੀਦੀ ਤੇ ਸਥਾਨਕ ਸਰਕਾਰ ਦੀ ਸੰਮਤੀ ਤੋਂ ਬਿਨਾਂ ਨਹੀਂ ਹੋਣੀ ਚਾਹੀਦੀ। ਇਸ ਦੇ ਨਾਲ ਸਗੋਂ ਸ਼ਰਤ ਇਹ ਹੋਵੇ ਕਿ ਸਾਰੇ ਮੁਕੱਦਮੇ ਸਾਲ ਪਿਛੋਂ ਦੇਖੇ ਘੋਖੇ ਜਾਣ ਤੇ ਭਾਰਤ ਸਰਕਾਰ ਨੂੰ ਭੇਜੇ ਜਾਣ।

## ਅਸੰਮਤੀ ਦਾ ਕਾਰਨ :



ਮੈਕਨਬ ਦੀ ਰਿਪੋਰਟ ਗਵਰਨਰ ਜਨਰਲ ਦੀ ਕੌਂਸਲ ਦੇ ਮੈਂਬਰਾਂ ਵਿਚ ਫੇਰੀ ਗਈ। ਇਸ ਤੇ ਟਿਪਣੀ ਕਰਦਿਆਂ ਇਕ ਮੈਂਬਰ (ਬੇਲੀ ?) ਈ. ਸੀ. ਬੀ. ਨੇ ੧੭ ਜੁਲਾਈ ੧੮੭੨ ਨੂੰ ਬਹੁਤ ਹੀ ਲੰਮੀ ਚੋੜੀ ਰਾਇ ਪੇਸ਼ ਕੀਤੀ ਹੈ ਜਿਸ ਵਿਚ ਉਹਨੇ ਕਈ ਕੈਦੀ ਸੂਬਿਆਂ ਦੇ ਮੁਕਦਮਿਆਂ ਸਬੰਧੀ ਵਖਰੀ ਵਖਰੀ ਰਾਇ ਵੀ ਦਰਜ ਕੀਤੀ ਹੈ। ਮੈਕਨਬ ਦੇ ਸੁਝਾਉ ਬਾਰੇ ਸਮੁਚੇ ਤੋਰ ਤੇ ਵਿਚਾਰ ਪ੍ਰਗਟਾਉਂਦਿਆ ਇਹ ਮੈਂਬਰ ਲਿਖਦਾ ਹੈ "ਮੈਕਨਬ ਨੇ, ਦੋਸ਼ੀਆਂ ਕੂਕਿਆਂ ਬਾਰੇ, ਕੈਦੀਆਂ ਵਲੋਂ ਪਾਏ ਗਏ ਹਿਸੇ ਸਬੰਧੀ ਪ੍ਰਾਪਤ ਹੋਈਆਂ ਉਗਾਹੀਆਂ ਤੋਂ ਬਹੁਤਾ ਪ੍ਰਭਾਵ ਗ੍ਰਹਿਣ ਕੀਤਾ ਹੈ ਫਿਰ ਉਹ ਵੀ ਉਨ੍ਹਾਂ ਦੇ ਨਿੱਜੀ ਚਾਲ-ਚਲਣ ਤੋਂ। ਮੇਰਾ ਵਿਚਾਰ ਹੈ ਕਿ ਉਨ੍ਹਾਂ ਦਾ ਸਥਾਨਕ ਅਸਰ ਰਸੂਖਾ ਤੇ ਅਹੁਦਾ ਵੀ ਬਹੁਤੇ ਖਤਰਨਾਕ ਨੁਕਤੇ ਹਨ ਜਿਨ੍ਹਾਂ ਵਲ ਮੈਕਨਬ ਨੇ ਬਹੁਤਾ ਧਿਆਨ ਨਹੀਂ ਦਿਤਾ ਜਾਪਦਾ।"

ਅਗੇ ਚੱਲ ਕੇ, ਇਹੋ ਮੈਂਬਰ ਹੋਰ ਵਿਸਥਾਰ ਦਿੰਦਾ ਹੋਇਆ ਕਹਿੰਦਾ ਹੈ, "ਇਹ ਠੀਕ ਹੈ ਕਿ ਜੇ ਅਹੁਦੇ ਤੇ ਅਸਰ ਰਸੂਖ ਨੂੰ ਇਕਠਿਆਂ ਨਾ ਵੀ ਦੇਖਿਆ ਜਾਵੇ ਤਾਂ ਕਿਸੇ ਦਾ ਅਹੁਦਾ ਹੀ ਖਤਰਨਾਕ ਹੋ ਸਕਦਾ ਹੈ। ਉਦਾਹਰਣ ਵਜੋਂ ਸਾਹਿਬ ਸਿੰਘ ਸ਼ਾਇਦ (ਗੁਰੂ) ਰਾਮ ਸਿੰਘ ਦਾ ਉਤਰਾਧਿਕਾਰੀ ਹੈ ਤੇ ਰੂੜ ਸਿੰਘ ਉਸ ਦਾ ਭਰਾ ਹੈ। ਬੁਚੜਾਂ ਦੇ ਕਤਲ ਹੋਣ ਤੋਂ ਪਹਿਲਾਂ ਰੂੜ ਸਿੰਘ ਨੂੰ ਇਸ ਸਭ ਕਾਸੇ ਦੀ ਖਬਰ ਸੀ ਪਰ ਮੈਕਨਬ ਇਸ ਨੂੰ ਕੋਈ ਵਿਸ਼ੇਸ਼ ਘਟਨਾ ਨਾ ਖਿਆਲ ਕਰ ਕੇ ਰੂੜ ਸਿੰਘ ਨੂੰ ਸਿਰਫ ਸਾਹਿਬ ਸਿੰਘ ਦੇ ਪਰਵਾਰ ਵਿਚੋਂ ਹੋਣ ਦੇ ਨਾਤੇ ਦੋ ਸਾਲ ਦੀ ਕੈਦ ਦੀ ਸਿਫਾਰਿਸ਼ ਕਰਦਾ ਹੈ। ਕਾਰਗੁਜ਼ਾਰੀ ਦੇ ਲਿਹਾਜ਼ ਨਾਲ ਸਭ ਤੋਂ ਪਹਿਲੀ ਵਾਰੀ ਸਾਹਿਬ ਸਿੰਘ ਦੀ ਹੈ ਜੋ (ਗੁਰੂ) ਰਾਮ ਸਿੰਘ ਵਲੋਂ ਰਾਜਦੂਤ ਬਣ ਕੇ ਨਿਪਾਲ ਗਿਆ। ਫਿਰ ਸਾਰੀ ਪੁਲਸ ਅਫਸਰਾਂ ਦੀਆਂ ਕਿਤਾਬਾਂ ਵਿਚ ਉਹਨੂੰ 'ਉਤਰਾਧਿਕਾਰੀ', 'ਵਿਸ਼ਵਾਸ ਪਾਤਰ ਸੂਬਾ', 'ਰਾਮ ਸਿੰਘ ਦਾ ਲੈਫਟੀਨੈਂਟ', ਹਰ ਸਮੇਂ ਰਾਮ ਸਿੰਘ ਦੇ ਨਾਲ ਰਹਿਣ ਵਾਲਾ, ਸਾਰੇ ਸੂਬਿਆਂ ਚੋਂ ਵਧ ਜਾਣਿਆ ਪਛਾਣਿਆਂ ਆਦਿ ਵਿਸ਼ੇਸ਼ਣ ਦਿਤੇ ਗਏ ਹਨ। ਮੈਕਨਬ ਦੀ ਉਸ ਬਾਰੇ ਆਪਣੀ ਰਾਇ ਹੈ 'ਪੜ੍ਹਿਆਂ ਲਿਖਿਆ, ਰਾਜ ਦਾ ਇਛੁਕ, ਘਾਤਤਾਂ ਘੜਨ ਵਾਲਾ, ਸਜਰੀਆਂ ਗੋਂਦਾ ਵਿਚ ਰਾਮ ਸਿੰਘ ਨੂੰ ਉਕਸਾਉਣ ਵਾਲਾ ਆਦਿ। ਪਰਚਾਰ ਦੇ ਸਬੰਧ ਵਿਚ ਉਹ ਸਾਰੇ ਕੂਕਿਆਂ ਨਾਲੋਂ ਵਧ ਹਰਕਤ ਵਿਚ ਹੈ --ਇਸ ਬਾਰੇ ਸਬੂਤ ਮੌਜੂਦ ਹਨ ਜੋ ਪਿਛੇ ਨਹੀਂ ਸੁਟਣੇ ਚਾਹੀਦੇ। ਇਸ ਗੱਲ ਦੇ ਪ੍ਰਮਾਣ ਵੀ ਹਨ ਕਿ ਉਹ ਲੋਹੜੀ ਦੇ ਮੇਲੇ ਤੇ ਭੈਣੀ ਸਾਹਿਬ ਵਿਚ ਮੌਜੂਦ ਸੀ ਅਤੇ ਹੀਰਾ ਸਿੰਘ ਤੇ ਲਹਿਣਾ ਸਿੰਘ ਦੇ ਜਥੇ ਨੂੰ ਮਲੇਰ ਕੋਟਲੇ ਵਲ ਤੋਰਨ ਲਈ ਉਕਸਾਉਣ ਵਾਲਾ ਵੀ ਉਹ ਹੀ ਸੀ।' ਇਸ ਤਰ੍ਹਾਂ ਦੀ ਦਲੀਲੀ ਬਹਿਸ ਤੋਂ ਇਸ ਮੈਂਬਰ ਦਾ ਭਾਵ ਇਹ ਸਿੱਧ ਕਰਨ ਦਾ ਹੈ ਕਿ ਮੈਕਨਬ ਵਲੋਂ ਦਿਤੇ ਸੁਝਾਉ ਠੀਕ ਨਹੀਂ। ਸ਼ਾਇਦ ਇਸ ਦਾ ਅੰਦਰੂਨੀ ਭਾਵ ਇਹੋ ਹੋਵੇ ਕਿ ਰੂੜ ਸਿੰਘ ਨੂੰ ਵੀ ਸਜ਼ਾ ਵਧ ਹੋਣੀ ਚਾਹੀਦੀ ਹੈ। ਮੈਕਨਬ ਦਾ ਪੈਮਾਨਾ ਠੀਕ ਨਹੀਂ।

## ਸਾਹਿਬ ਸਿੰਘ ਅਸਵਸਥ :

ਲਗਪਗ ਦੋ ਸਾਲ ਤੇ ਨੌਂ ਮਹੀਨੇ ਅੰਦਰ ਰਹਿਣ ਨਾਲ ਸਾਹਿਬ ਸਿੰਘ ਤੇ ਕਾਹਨ ਸਿੰਘ ਦੋਹਾਂ ਦੀ ਸਿਹਤ ਖਰਾਬ ਹੋ ਗਈ। ਆਮ ਹਾਲਤਾਂ ਵਿਚ ਸਰਕਾਰ ਅਜਿਹੇ ਖਤਰਨਾਕ ਆਗੂਆਂ ਦੀ ਸਿਹਤ ਨਾਲ ਖੇਡ ਵੀ ਲੈਂਦੀ ਹੁੰਦੀ ਹੈ ਪਰ ਬਰਤਾਨਵੀ ਸਰਕਾਰ ਦੇ ਰਿਕਾਰਡ ਵਿਚੋ ਸਾਹਿਬ ਸਿੰਘ ਤੇ ਕਾਹਨ ਸਿੰਘ ਦੀ ਸਿਹਤ ਖਰਾਬ ਹੋਣ ਦੇ ਕਾਰਨ ਬਾਰੇ ਅਜੇ ਤਕ ਕੋਈ ਲਿਖਤ ਨਹੀਂ ਮਿਲੀ। ਅਦਨ ਦੇ ਸੁਪਰਟੈਂਡੈਂਟ ਦੀ ੨ ਜਨਵਰੀ ੧੮੭੫ ਦੀ ਚਿਠੀ ਵਿਚ ਲਿਖਿਆ



ਹੋਇਆ ਸੀ ਕਿ ਸਾਹਿਬ ਸਿੰਘ ਤੇ ਕਾਹਨ ਸਿੰਘ ਦੀ ਸਿਹਤ ਪਹਿਲਾਂ ਨਾਲੋਂ ਖਰਾਬ ਤੇ ਕਮਜ਼ੋਰ ਹੈ। ਕਾਹਨ ਸਿੰਘ ਦੇ ਸਰੀਰ ਤੇ ਫੋੜੇ ਨਿਕਲ ਆਏ ਹਨ ਤੇ ਅਖਾਂ ਵੀ ਖਰਾਬ ਹੋ ਗਈਆਂ ਹਨ। ਇਨ੍ਹਾਂ ਦੋਹਾਂ ਨੂੰ ਵਾਪਸ ਹਿੰਦੋਸਤਾਨ ਭੇਜਣ ਲਈ ਗਵਰਨਰ ਜਨਰਲ ਤੋਂ ਪੁਛਿਆ ਗਿਆ ਤਦ ਉਤਰ ਵਿਚ ਉਸ ਨੇ ਲਿਖਿਆ ਕਿ ਅਲਹਾਬਾਦ ਨੂੰ ਛਡਕੇ, ਪੰਜਾਬੋਂ ਬਾਹਰ ਕਿਤੇ ਵੀ ਇਨ੍ਹਾਂ ਨੂੰ ਭੇਜਿਆ ਜਾ ਸਕਦਾ ਹੈ ਪਰ ਲੱਗਦੇ ਹਥ ਉਹਨੇ ਹਜ਼ਾਰੀ ਬਾਗ ਦੀ ਸਿਫਾਰਸ਼ ਵੀ ਕਰ ਦਿਤੀ।

### ਜੋੜੀ ਹਜ਼ਾਰੀ ਬਾਗ ਵਿਚ :

ਗਵਰਨਰ ਜਨਰਲ ਦੇ ਹੁਕਮ ਅਨੁਸਾਰ ਸਾਹਿਬ ਸਿੰਘ ਤੇ ਕਾਹਨ ਸਿੰਘ ਦੋਵੇਂ ਜਣੇ ਮਈ ੧੮੭੫ ਵਿਚ, ਦੋ ਦੋ ਦੇਸੀ ਸਿਪਾਹੀਆਂ ਨਾਲ ਹਜ਼ਾਰੀ ਬਾਗ ਭੇਜ ਦਿਤੇ ਗਏ। ਇਥੇ ਪਹੁੰਚ ਕੇ ਸਿਹਤ ਵਧੇਰੇ ਖਰਾਬ ਹੋ ਗਈ। ਜੇਲ੍ਹ ਸੁਪਰਟੈਂਡੈਂਟ ਦੀ ੨੧-੫-੧੮੭੫ ਦੀ ਚਿਠੀ ਅਨੁਸਾਰ ਸਾਹਿਬ ਸਿੰਘ ਜਿਆਬਤੀਸ ਦੀ ਬਿਮਾਰੀ ਦਾ ਸ਼ਿਕਾਰ ਹੋ ਗਿਆ ਤੇ ਇਹ ਰੋਗ ਸੀ ਵੀ ਬੜੀ ਭੈੜੀ ਹਾਲਤ ਵਿਚ। ਅਗਲੇ ਹੀ ਦਿਨ ਸੁਪਰਟੈਂਡੈਂਟ ਨੇ ਜੇਲਾਂ ਦੇ ਇਨਸਪੈਕਟਰ ਜਨਰਲ ਨੂੰ ਲਿਖਿਆ ਕਿ ਸਿਵਲ ਸਰਜਨ ਵਲੋਂ ਜੋ ਵੀ ਮਦਦ ਸੰਭਵ ਹੋਵੇ ਸਾਹਿਬ ਸਿੰਘ ਨੂੰ ਦਿਤੀ ਜਾਣੀ ਚਾਹੀਦੀ ਹੈ।

### ਪੰਜਾਬ ਸਰਕਾਰ ਦੀ ਅੜੀ :

ਜੇਲ੍ਹਾਂ ਦੇ ਇਨਸਪੈਕਟਰ ਜਨਰਲ ਨੇ ਸਰਕਾਰ ਦੇ ਧਿਆਨ ਵਿਚ ਇਹ ਗੱਲ ਵੀ ਲਿਆਂਦੀ ਕਿ ਪਿਛਲੇ ਮੁਆਇਨੇ ਸਮੇਂ ਸਾਹਿਬ ਸਿੰਘ ਤੇ ਕਾਹਨ ਸਿੰਘ ਨੇ ਬਰਤਾਨਵੀ ਬਰਮਾ ਵਿਚ ਬਦਲੀ ਕਰਵਾਉਣ ਲਈ ਬੇਨਤੀ ਕੀਤੀ ਸੀ। ਭਾਂਵੇਂ ਉਨ੍ਹਾਂ ਨੂੰ ਇਥੇ ਵੀ ਕੋਈ ਮੁਸ਼ਕਲ ਨਹੀਂ ਸੀ ਫਿਰ ਵੀ ਰੰਗੂਨ ਤੇ ਮੌਲਮੀਨ ਵਿਚਲੇ ਕੈਦੀਆਂ ਨਾਲੋਂ ਤੰਗੀ ਵਧੇਰੇ ਹੈ। ਇਹਦੇ ਨਾਲ ਹੀ ਇਹ ਗੱਲ ਵੀ ਖਤਰਨਾਕ ਬਣ ਜਾਂਦੀ ਹੈ। ਜਦ ਕਿ ਇਨ੍ਹਾਂ ਨੂੰ ਅਸੀਮਤ ਸਮੇਂ ਲਈ ਕੈਦੀ ਰਖਿਆ ਜਾਣਾ ਹੈ। ਇਸ ਤੇ ਡਾ: ਲੈਥਬ੍ਰਿਜ ਨੇ ਬਰਤਾਨਵੀ ਬਰਮਾ ਵਿਚ ਸੁਘੇਓ ਸ਼ਹਿਰ ਵਿਚ ਭੇਜਣ ਦੀ ਸਿਫਾਰਸ਼ ਕੀਤੀ ਕਿਉਂਕਿ ਉਥੇ ਇਹ ਬਹੁਤੀ ਨਿਜੀ ਸੁਤੰਤਰਤਾ ਮਾਣ ਸਕਦੇ ਹਨ। ਲੈਫਟੀਨੈਂਟ ਗਵਰਨਰ ਇਸ ਕਰ ਕੇ ਇਸ ਸੁਝਾਉ ਨਾਲ ਸਹਿਮਤ ਨਾ ਹੋਇਆ ਕਿ ਉਥੋਂ ਦਾ ਪੌਣ ਪਾਣੀ ਇਧਰ ਨਾਲੋਂ ਵਖਰਾ ਹੈ। ਮਿਸਟਰ ਐਡਨ ਦਾ ਵਿਚਾਰ ਸੀ ਕਿ ਇਨ੍ਹਾਂ ਦੋਹਾਂ ਨੂੰ ਜੇਲ੍ਹ ਤੋਂ ਬਾਹਰ ਯੋਗ ਨਿਗਰਾਨੀ ਵਿਚ ਰਖਿਆ ਜਾਵੇ। ਪੰਜਾਬ ਸਰਕਾਰ ਕਹਿੰਦੀ ਸੀ ਕਿ ਪੰਥਕ ਪਧਰ ਤੇ ਸਾਹਿਬ ਸਿੰਘ, ਗੁਰੂ ਰਾਮ ਸਿੰਘ ਤੋਂ ਦੂਜੇ ਦਰਜੇ ਤੇ ਹੈ ਤੇ ਕਾਹਨ ਸਿੰਘ ਵੀ ਬਹੁਤੇ ਕਟੜ ਤੇ ਸ਼ਕਤੀਸ਼ਾਲੀ ਕੂਕੇ ਨੇਤਾਵਾਂ ਵਿਚੋਂ ਇਕ ਹੈ। ਇਸ ਲਈ ਇਨ੍ਹਾਂ ਵੱਲ ਵਿਸ਼ੇਸ਼ ਧਿਆਨ ਦੇਣ ਦੀ ਲੋੜ ਹੈ ਤੇ ਜੇ ਇਹ ਜੇਲੋਂ ਬਾਹਰ ਰਖੇ ਗਏ ਤਾਂ ਦੂਜੇ ਲੋਕਾਂ ਨਾਲ ਮੇਲ-ਮੁਲਾਕਾਤ ਦਾ ਕੋਈ ਰਾਹ ਜ਼ਰੂਰ ਲੱਭ ਲੈਣਗੇ। ਪਰ ਕੁਛ ਚਿਰ ਪਿਛੋਂ, ੧੮ ਮਈ ੧੮੭੮ ਨੂੰ ਇਸ ਸ਼ਰਤ ਤੇ ਲੈਫਟੀਨੈਂਟ ਗਵਰਨਰ ਨੇ ਇਨ੍ਹਾਂ ਨੂੰ ਜੇਲੋਂ ਬਾਹਰ ਰਖਣ ਦੀ ਵੀ ਪ੍ਰਵਾਨਗੀ ਦੇ ਦਿਤੀ ਕਿ ਬੰਗਾਲ ਸਰਕਾਰ ਯੋਗ ਪ੍ਰਬੰਧ ਕਰ ਸਕੇ।

### ਪੁਨਰ ਗਠਨ ਦਾ ਖਤਰਾ :

ਸਰਕਾਰੀ ਅਫਸਰਾਂ ਦੇ ਪੈਰਾਂ ਹੇਠੋਂ ਮਿਟੀ ਨਿਕਲਦੀ ਜਾ ਰਹੀ ਸੀ। ਉਨ੍ਹਾਂ ਨੇ ਕਾਗਜ਼ਾਂ ਵਿਚ ਇਹ ਪ੍ਰਭਾਵ ਦਿਖਾਉਣ ਦਾ ਜਤਨ ਕੀਤਾ ਕਿ ਕੂਕਾ ਲਹਿਰ ਪੂਰੀ ਤਰ੍ਹਾਂ ਨਾਲ ਕੁਚਲੀ ਜਾ ਚੁਕੀ ਹੈ ਪਰ ਅਸਲੀਅਤ ਇਹ ਨਹੀਂ ਸੀ।

ਮੈਕਨਬ ਨੇ ਆਪਣੀ ਰਿਪੋਰਟ ਵਿਚ ਇਹ ਸਿਫਾਰਸ਼ ਕੀਤੀ ਸੀ ਕਿ ਸਾਹਿਬ ਸਿੰਘ ਨੂੰ ਕਦੇ ਵੀ ਪੰਜਾਬ ਪਰਤਣ ਦੀ ਆਗਿਆ ਨਹੀਂ ਦਿਤੀ ਜਾਣੀ ਚਾਹੀਦੀ ਸਗੋਂ ਸਾਰੀ ਉਮਰ ਹੀ ਜੇਲ੍ਹ ਵਿਚ ਰਖਣਾ ਚਾਹੀਦਾ ਹੈ। ਜੇ ਇਹ ਵਾਪਸ ਪੰਜਾਬ ਪਹੁੰਚ ਗਿਆ ਤਾਂ 'ਕੂਕਾ ਪੰਥ ਦਾ ਪੁਨਰ ਗਠਨ ਹੋ ਜਾਇਗਾ ਤੇ ਬਿਪਤਾ ਖੜ੍ਹੀ ਹੋ ਜਾਵੇਗੀ। ਇਸੇ ਸਿਫਾਰਸ਼ ਤੇ ਸਹੀ ਪਾਉਂਦਿਆਂ ਈ. ਸੀ. ਬੇਲੀ ਨੇ ਸਾਹਿਬ ਸਿੰਘ ਨੂੰ 'ਖਤਰਨਾਕ ਗ਼ਦਾਰ' ਦਸਿਆ ਤੇ ਲਿਖਿਆ ਕਿ ਇਹ ਬੰਦਾ ਕਿਉਂਕਿ ਪੰਥ ਦੇ ਰਾਜਨੀਤਕ ਵਿਭਾਗ ਦਾ ਚੁਸਤ ਆਗੂ ਰਿਹਾ ਹੈ ਇਸ ਲਈ ਛੇਤੀ ਹੀ ਵਿਸਫੋਟਕ ਸਮੱਗਰੀ ਹੱਥਾਂ ਹੇਠ ਕਰ ਲਵੇਗਾ।



## ਮੁਕਦਮੇ ਕਿਉਂ ਨਹੀਂ ਚਲਾਏ ?

ਸਰਕਾਰ ਸਾਰੇ ਹੀ ਕੂਕਾ ਕੈਦੀਆਂ ਤੇ ਖੁਲਾ ਮੁਕਦਮਾ ਚਲਾਉਣ ਤੋਂ ਬਹੁਤੀ ਹਿਚਕਿਚਾਉਂਦੀ ਸੀ। ਗਵਰਨਰ ਜਨਰਲ ਲਾਰਡ ਨੇਪੀਅਰ ਦਾ ਵਿਚਾਰ ਸੀ ਕਿ ਮੁਕਦਮਾ ਚਲਾ-ਉਣ ਨਾਲ ਵਕੀਲ ਇਹਨੂੰ ਪ੍ਰਸਿਧੀ ਦੇਣ ਦੇ ਜਤਨ ਕਰਨਗੇ। 'ਫਿਰ ਦੇਸੀ ਲੋਕਾਂ ਦੀਆਂ ਉਗਾਹੀਆਂ ਵੀ ਭਰੋਸੇਯੋਗ ਨਹੀਂ। ਜੇ ਮੁਕਦਮੇ ਅਸਫਲ ਹੋ ਗਏ ਤਾਂ ਸਗੋਂ ਹੋਰ ਸ਼ਰਾਰਤ ਖੜੀ ਹੋ ਜਾਵੇਗੀ। ਜੇ ਕੈਦੀ ਰਿਹਾ ਕਰ ਦਿਤੇ ਗਏ ਤਦ ਉਹ ਹੋਰ ਵੀ ਖਰੂਦੀ ਹੋ ਜਾਣਗੇ ਤੇ ਜੇ ਕੁਛ ਕੁ ਬਹੁਤੇ ਭੈੜਿਆ ਤੇ ਮੁਕਦਮੇ ਚਲਾਏ ਵੀ ਜਾਣ ਤਾਂ ਬਾਕੀਆਂ ਦਾ ਕੀ ਕੀਤਾ ਜਾਇਗਾ। ਉਹ ਹਰ ਹਾਲਤ ਵਿਚ ਹੀ ਰਿਹਾ ਕਰਨੇ ਪੈਣਗੇ।'

ਗਵਰਨਰ ਜਨਰਲ ਦੀ ਕੌਂਸਲ ਦੇ ਇਕ ਦੋ ਹੋਰ ਮੈਂਬਰਾਂ ਦੀ ਵੀ ਪੂਰੀ ਸੰਮਤੀ ਉਕਤ ਵਿਚਾਰਾਂ ਨਾਲ ਹੀ ਸੀ। ਪਹਿਲਾ ਮੈਂਬਰ ਹੈ ਆਰ. ਟੀ. (ਸ਼ਾਇਦ ਰਿਚਰਡ ਟੈਂਪਲ ?) ਜਿਹਨੇ ੨੭ ਫਰਵਰੀ ੧੮੭੨ ਨੂੰ ਆਪਣੀ ਰਾਇ ਦਿੰਦਿਆਂ ਲਿਖਿਆ ਸੀ "ਜਿਥੋਂ ਤੱਕ ਹੋ ਸਕੇ, ਮੁਕਦਮਾ ਚਲਾਉਣ ਦੇ ਮੈਂ ਵਿਰੁਧ ਹਾਂ। ਇਹ ਗੱਲ ਬੜੇ ਅਫਸੋਸ ਵਾਲੀ ਤਾਂ ਹੈ ਪਰ ਇਸ ਸਚਾਈ ਨੂੰ ਵੀ ਅੱਖੋਂ ਪਰੋਖੇ ਨਹੀਂ ਕੀਤਾ ਜਾ ਸਕਦਾ ਕਿ ਜਦੋਂ ਵੀ ਰਾਜਨੀਤਕ ਜੁਰਮ ਦੇ ਸਬੰਧ ਵਿਚ ਕੋਈ ਮੁਕਦਮਾ ਚਲਾਇਆ ਜਾਂਦਾ ਹੈ ਤਦ ਅਫਸੋਸ ਦੀ ਗੱਲ ਇਹੋ ਹੁੰਦੀ ਹੈ ਕਿ ਅੰਗਰੇਜ਼ੀ ਵਕੀਲ, ਜੋ ਆਪਣੀਆਂ ਆਸਾਮੀਆਂ ਨੂੰ ਨਿਆਇ ਪੂਰਬਕ ਬਚਾਉਣ ਤੋਂ ਸੰਤੁਸ਼ਟ ਹੀ ਨਹੀਂ ਹੁੰਦੇ —ਸਾਰੀਆਂ ਜਾਇਜ਼ ਹੱਦਾਂ ਟੱਪ ਜਾਂਦੇ ਹਨ ਤੇ ਇਕ ਤਰ੍ਹਾਂ ਦੀ ਰਾਜਨੀਤਕ ਉਤੇਜਨਾ ਪੈਦਾ ਕਰ ਦਿੰਦੇ ਹਨ ਜੋ ਦੇਸੀ ਲੋਕਾਂ ਦੇ ਮਨਾਂ ਲਈ ਬਹੁਤ ਹਾਨੀਕਾਰਕ ਹੈ।" ਇਕ ਸਮੇਂ ਸਰਕਾਰ ਦੀ ਵਿਚਾਰ ਅਜਿਹੀ ਵੀ ਬਣੀ ਸੀ ਕਿ ਕੂਕਿਆਂ ਤੇ ਮੁਕਦਮੇ ਉਨ੍ਹਾਂ ਇਲਾਕਿਆਂ ਵਿਚ ਚਲਾਏ ਜਾਣ ਜਿਥੋਂ ਕੋਈ ਕੂਕਾ ਨਾ ਹੋਵੇ ਪਰ ਉਗਾਹਾਂ ਦੇ ਬੈਠਣ ਦੇ ਡਰ ਤੋਂ ਹੀ ਇਹ ਵੀ ਯੋਜਨਾ ਵਿਚੇ ਹੀ ਛਡਣੀ ਪਈ ਸੀ। ਕੂਕਿਆਂ ਦੇ ਸੰਗਠਨ ਤੋਂ ਤਾਂ ਸਰਕਾਰ ਇੰਨੀ ਘਬਰਾਈ ਹੋਈ ਸੀ ਕਿ ਲਾਹੌਰ ਦੇ ਕੇਂਦਰੀ ਪੁਲਸ ਦਫ਼ਤਰ ਵਲੋਂ ਜੋ ਰਿਪੋਰਟਾਂ ਕੂਕਿਆਂ ਸਬੰਧੀ ਛਪਵਾਈਆਂ ਜਾਂਦੀਆਂ ਸਨ, ਆਮ ਕਰ ਕੇ ਹਰੇਕ ਰਿਪੋਰਟ ਨਾਲ ਹਿਦਾਇਤ ਹੁੰਦੀ ਹੈ ਕਿ ਇਹ ਲਾਹੌਰ ਦੇ ਕਿਸੇ ਪ੍ਰੈਸ ਵਿਚੋਂ ਨਾ ਛਪਵਾਈ ਜਾਵੇ ਕਿਉਂਕਿ ਲਾਹੌਰ ਵਿਚ ਦੀਵਾਨ ਬੂਟਾ ਸਿੰਘ (ਨਾਮਧਾਰੀ) ਦਾ ਆਪਣਾ ਤਕੜਾ ਛਾਪਾਖਾਨਾ ਸੀ ਤੇ ਦੀਵਾਨ ਬਹੁਤ ਅਸਰ ਰਸੂਖ ਵਾਲਾ ਕੂਕਾ ਹੋਣ ਕਾਰਨ ਸਰਕਾਰ ਸਮਝਦੀ ਸੀ ਕਿ ਲਾਹੌਰ ਵਿਚ ਛਪੀ ਹੋਈ ਕੋਈ ਵੀ ਰਿਪੋਰਟ ਪੁਲਸ ਅਫਸਰਾਂ ਦੇ ਹੱਥਾਂ ਤੱਕ ਪਹੁੰਚਣ ਤੋਂ ਪਹਿਲਾਂ ਦੀਵਾਨ ਬੂਟਾ ਸਿੰਘ ਰਾਹੀਂ ਕੂਕਾ ਆਗੂਆਂ ਨੂੰ ਜ਼ਰੂਰ ਪਹੁੰਚ ਜਾਵੇਗੀ। ਇਜੇਹੀ ਵਿਚਾਰ ਕਾਰਨ ਹੀ ਇਨ੍ਹਾਂ ਸ਼ਾਹੀ ਕੈਦੀਆਂ ਤੇ ਕੋਈ ਮੁਕਦਮਾ ਨਹੀਂ ਚਲਾਇਆ ਗਿਆ।



## ਅੰਤਮ ਦਿਨ :

ਹਜ਼ਾਰੀ ਬਾਗ ਦਾ 'ਯੂਰਪੀਨ ਪ੍ਰਾਸਚਿਤ ਗ੍ਰਹਿ' ਬਹੁਤ ਵਡੇ ਇਲਾਕੇ ਵਿਚ ਹੈ। ਇਸ ਵਿਚ ੧੬ ਕੋਠੜੀਆਂ ਦੇ ਇਕ ਭਾਗ ਵਿਚ ਇਕੱਲੇ ਸਾਹਿਬ ਸਿੰਘ ਨੂੰ ਦੂਜੇ ਪਾਸੇ ਇੰਨੇ ਵਡੇ ਖੇਤਰ ਵਿਚ ਹੀ ਕਾਹਨ ਸਿੰਘ ਨੂੰ ਰਖਿਆ ਗਿਆ ਸੀ। ਇਕ ਦੂਜੇ ਨੂੰ ਮਿਲਣ ਦਾ ਕੋਈ ਸੁਆਲ ਹੀ ਨਹੀਂ ਸੀ ਉਠ ਸਕਦਾ। ਦੋਵੇ ਜਣੇ ਅਸਵਸਥ ਸਨ। ਸਾਹਿਬ ਸਿੰਘ ਦੀ ਸਿਹਤ ਦਿਨੋਂ ਦਿਨ ਹੋਰ ਵਿਗੜਦੀ ਜਾ ਰਹੀ ਸੀ ਪਰ ਕੋਈ ਆਪਣੀ ਕਾਰਗੁਜ਼ਾਰੀ ਕਰਨ ਦੀ ਥਾਂ ਸਰਕਾਰੀ ਮਸ਼ੀਨਰੀ ਸਿਫਾਰਸ਼ਾਂ ਤਕ ਹੀ ਸੀਮਤ ਰਹੀ ਜਾਪਦੀ ਹੈ। ਹੋ ਸਕਦਾ ਹੈ ਇਹ ਜਾਣ ਬੁਝ ਕੇ ਅਪਣਾਈ ਗਈ ਨੀਤੀ ਦਾ ਸਿਟਾ ਹੀ ਹੋਵੇ। ਇਸ ਨੀਤੀ ਦਾ ਸ਼ਿਕਾਰ ਹੋ ਕੇ ਹੀ, ਨਾਮਧਾਰੀ ਪੰਥ ਦਾ ਇਹ ਨਿਧੜਕ ਜਰਨੈਲ, ਸੂਬਾ ਸਾਹਿਬ ਸਿੰਘ ਹਜਾਰੀ ਬਾਗ ਦੀ ਇਸ ਉਕਤ ਨਾਂ ਦੀ ਵਡੀ ਜੇਲ੍ਹ ਵਿਚ ਹੀ ੧੦ ਜੂਨ ੧੮੭੯ ਨੂੰ ਦਮ ਤੋੜ ਗਿਆ।

## ਚਰਿਤਰ :

ਸੂਬਾ ਸਾਹਿਬ ਸਿੰਘ ਉਚ ਚਰਿਤਰ ਦਾ ਕੂਕਾ ਆਗੂ ਸੀ। ਅੰਗਰੇਜ਼ ਅਫਸਰਾਂ ਦੀ ਇਹ ਗਿਣੀ ਮਿਥੀ ਨੀਤੀ ਸੀ ਕਿ ਭਾਰਤੀ ਸੁਤੰਤਰਤਾ ਸੰਗਰਾਮੀਆਂ ਨੂੰ ਉਹ ਬਦਨਾਮ ਵਿਸ਼ੇਸ਼ਨ ਦੇ ਕੇ ਲੋਕਾਂ ਵਿਚ ਪੇਸ਼ ਕਰਦੇ ਸਨ ਤਾਂ ਕਿ ਆਮ ਜਨਤਾ ਉਨ੍ਹਾਂ ਤੋਂ ਪ੍ਰਭਾਵਤ ਹੋ ਕੇ ਸਰਕਾਰ ਵਿਰੁਧ ਭੜਕ ਨਾ ਸਕੇ। ਸ਼ਿਵਾ ਜੀ ਮਰਹਟਾ ਨੂੰ ਡਾਕੂ, ਮਹਾਰਾਜਾ ਦਲੀਪ ਸਿੰਘ ਨੂੰ ਗੋਲੀ ਦਾ ਲੜਕਾ ਲਿਖਣਾ ਇਸੇ ਨੀਤੀ ਦੇ ਹੀ ਸੰਕੇਤ ਹਨ। ਕੂਕਾ ਵਿਦਰੋਹੀਆਂ ਨੂੰ ਭਲਾ ਉਹ ਕਿਵੇ ਮੁਆਫ ਕਰ ਸਕਦੇ ਸਨ ? ਉਨ੍ਹਾਂ ਨੇ ਕਈ ਤਰ੍ਹਾਂ ਦੇ ਦੋਸ਼ ਇਨ੍ਹਾਂ ਆਗੂਆਂ ਤੇ ਵੀ ਥਪੇ ਪਰ ਸੂਬਾ ਸਾਹਿਬ ਸਿੰਘ ਤੇ ਅਜਿਹਾ ਕੋਈ ਦੋਸ਼ ਉਨ੍ਹਾਂ ਨੂੰ ਨਹੀਂ ਮਿਲ ਸਕਿਆ। ਸੂਬਾ ਸਾਹਿਬ ਸਿੰਘ ਦੀ ਜਾਣਕਾਰੀ ਰੱਖਣ ਵਾਲੇ ਵੀ ਕੋਈ ਸਾਧਾਰਨ ਬੰਦੇ ਨਹੀਂ ਸਗੋਂ ਤਹਿਸੀਲਦਾਰ ਉਦੇ ਰਾਮ (ਜਲੰਧਰ) ਤੇ ਮੁਹੰਮਦ ਸ਼ਾਹ ਖਾਨ, ਆਨਰੇਰੀ ਮੈਜਿਸਟਰੇਟ (ਅੰਮ੍ਰਿਤਸਰ) ਵਰਗੇ ਅਫਸਰ ਲੋਕ ਹੀ ਸਨ।

ਮਹਿਤਾਬ ਸਿੰਘ ਪੁੱਤਰ ਅਤਰ ਸਿੰਘ ਲੰਬੜਦਾਰ (ਸੇਖਵਾਂ) ਆਪ ਕੂਕਾ ਸੀ। ਉਸ ਵਲੋਂ ਦਿੱਤੀ ਉਗਾਹੀ ਅਨੁਸਾਰ ਸੂਬਾ ਸਾਹਿਬ ਸਿੰਘ ਨੂੰ ਪੰਥਕ ਉਦੇਸ਼ ਤੇ ਦੇਸ ਦੀ ਆਜ਼ਾਦੀ ਨੂੰ ਮੁਖ ਰਖ ਕੇ ਸਾਰੀ ਉਮਰ ਵਿਆਹ ਨਹੀਂ ਸੀ ਕਰਵਾਇਆ। ਜੇ ਸੁਤੰਤਰਤਾ-ਮਹੱਲ ਦੀਆਂ ਇਨ੍ਹਾਂ ਨੀਹਾਂ ਨੂੰ ਅਸੀਂ ਅਜ ਪਰੋਖੇ ਕਰੀਏ ਤਾਂ ਸਾਡੇ ਵਰਗਾ ਅਕ੍ਰਿਤਘਣ ਕੌਣ ਹੋਵੇਗਾ ?

ਸ਼ਾਹਪੁਰ (ਫਿਲੌਰ)
ਜ਼ਿਲਾ ਜਲੰਧਰ—144410.

# ਸੂਬਾ ਸਾਹਿਬ ਸਿੰਘ ਦਾ ਨਿਪਾਲ ਮਿਸ਼ਨ



—ਡਾ. ਫੌਜਾ ਸਿੰਘ ਮੁਖੀ ਇਤਿਹਾਸ ਵਿਭਾਗ ਪੰਜਾਬੀ ਯੂਨੀਵਰਸਟੀ ਪਟਿਆਲਾ

ਭਰੋਸੇਯੋਗ ਇਤਿਹਾਸਕ ਸੂਤਰਾਂ ਅਨੁਸਾਰ ਨਾਮਧਾਰੀ ਸਤਿਗੁਰੂ ਬਾਬਾ ਰਾਮ ਸਿੰਘ ਦੁਆਰਾ ਭੇਜਿਆ ਇੱਕ ਨਾਮਧਾਰੀ ਮਿਸ਼ਨ ਨਿਪਾਲ ਦੇ ਸ਼ਾਸਕ ਰਾਣਾ ਸਰ ਜੰਗ ਬਹਾਦਰ ਦੇ ਸੱਦੇ ਤੇ ਸੰਨ ੧੮੭੦—੭੧ ਦੀ ਸਿਆਲੀ ਰੁਤੇ ਖਟਮੰਡੂ ਗਿਆ ਸੀ। ਮਿਸ਼ਨ ਦੀ ਮਹੱਤਤਾ ਦਾ ਅਨੁਮਾਨ ਇਸ ਗੱਲ ਤੋਂ ਲਾਇਆ ਜਾ ਸਕਦਾ ਹੈ ਕਿ ਇਸ ਦੇ ਦੋਵੇਂ ਮੈਂਬਰ ਪ੍ਰਮੁਖ ਨਾਮਧਾਰੀ ਸੂਬੇ, ਸੂਬਾ ਸਾਹਿਬ ਸਿੰਘ ਤੇ ਸੂਬਾ ਕਾਹਨ ਸਿੰਘ ਸਨ।

ਇਸ ਮਿਸ਼ਨ ਦੇ ਕੀ ਕਾਰਨ ਸਨ ? ਇਸ ਪ੍ਰਸ਼ਨ ਦਾ ਸਖੇਪ ਉੱਤਰ ਇਹ ਹੈ ਕਿ ਗੋਰਖਾ ਦਰਬਾਰ ਤੇ ਨਾਮਧਾਰੀ ਦਰਬਾਰ ਦੋਵੇਂ ਪ੍ਰਸਪਰ ਸਬੰਧ ਸਥਾਪਤ ਕਰਨਾ ਚਾਹੁੰਦੇ ਸਨ। ਇਸ ਸਮੇਂ ਰਾਣਾ ਜੰਗ ਬਹਾਦਰ ਦੇ ਅੰਗਰੇਜ਼ ਪ੍ਰਤੀ ਸਬੰਧ ਖੁਸ਼ਗਵਾਰ ਨਹੀਂ ਸਨ। ਅੰਗਰੇਜ਼ ਲਲਚਾਈ ਨਜ਼ਰਾਂ ਨਾਲ ਖਟਮੰਡੂ ਵੱਲ ਵੇਖਦੇ ਸਨ। ਰਾਣਾ ਇਹਨਾਂ ਦੀਆਂ ਕੁਟਲ ਚਾਲਾਂ ਨੂੰ ਚੰਗੀ ਤਰ੍ਹਾਂ ਸਮਝਦਾ ਸੀ ਅਤੇ ਇਹਨਾਂ ਦੇ ਵਿਰੁਧ ਆਪਣੀ ਸ਼ਕਤੀ ਨੂੰ ਵਧਾਉਣ ਲਈ ਹਰ ਸੰਭਵ ਜਤਨ ਕਰ ਰਿਹਾ ਸੀ। ਇਹਨਾਂ ਜਤਨਾਂ ਵਿਚੋਂ ਇਕ ਇਹ ਸੀ ਉਹ ਪੰਜਾਬ ਦੇ ਬਹਾਦਰ ਸਿਖਾਂ ਨੂੰ ਆਪਣੀ ਸੈਨਾ ਵਿਚ ਭਰਤੀ ਕਰਨਾ ਚਾਹੁੰਦਾ ਸੀ ਉਸ ਨੇ ਕੁਝ ਸਿਖ ਸਿਪਾਹੀ ਪਹਿਲਾਂ ਹੀ ਭਰਤੀ ਕੀਤੇ ਹੋਏ ਸਨ। ਉਹਨਾਂ ਵਿਚੋਂ ਇਕ ਐਡਜੂਟੈਂਟ ਸੀ ਤੇ ਦੂਜਾ ਜਮਾਦਾਰ। ਬਾਕੀਆਂ ਵਿਚੋਂ ਹਰੀ ਸਿੰਘ ਕਿਰਪਾਲ ਸਿੰਘ, ਬੀਰ ਸਿੰਘ, ਬਿਸ਼ਨ ਸਿੰਘ, ਨਿਹਾਲ ਸਿੰਘ ਤੇ ਆਸਾ ਸਿੰਘ ਗੋਰਖਾ ਸਰਕਾਰੀ ਹਲਕਿਆਂ ਵਿਚ ਕਾਫੀ ਪ੍ਰਸਿਧ ਸਨ। ਪਿਛਲੇ ਦੋ ਵਿਅਕਤੀ ਨਿਹਾਲ ਸਿੰਘ ਤੇ ਆਸਾ ਸਿੰਘ ਰਾਣਾ ਸਾਹਿਬ ਦੇ ਨਿੱਜੀ ਸਟਾਫ ਵਿਚ ਸ਼ਾਮਲ ਸਨ। ਇਹ ਸਾਰੇ ਸਿੱਖ ਸਿਪਾਹੀ ਪਹਿਲਾਂ ਪੰਜਾਬ ਦੀ ਖਾਲਸਾ ਫੌਜ ਵਿਚ ਨੌਕਰੀ ਕਰਿਆ ਕਰਦੇ ਸਨ। ਜਦ ਅੰਗਰੇਜ਼ਾਂ ਨੇ ਪੰਜਾਬ ਤੇ ਕਬਜ਼ਾ ਕਰ ਲਿਆ ਤੇ ਖਾਲਸਾ ਫੌਜ ਤੋੜ ਦਿਤੀ ਤਾਂ ਇਹ ਸੂਰਬੀਰ ਲਾਹੌਰ ਤੋਂ ਖਟਮੰਡੂ ਪੁਜ ਗਏ। ਰਾਣਾ ਇਹਨਾਂ ਦੀ ਸੇਵਾ ਤੇ ਬਹੁਤ ਪ੍ਰਸੰਨ ਸੀ। ਇਹ ਪਹਿਲਾਂ ਨਾਮਧਾਰੀ ਵਿਚਾਰਧਾਰਾ ਦੇ ਨਹੀਂ ਸਨ ਪਰ ਜਦ ਇਹਨਾਂ ਨੂੰ ਇਸ ਵਿਚਾਰਧਾਰਾ ਦਾ ਪਤਾ ਲਗਾ ਅਤੇ ਇਹਨਾਂ ਵੇਖਿਆ ਕਿ ਇਸ ਲਹਿਰ ਦਾ ਇਕ ਮੁਖ ਉਦੇਸ਼ ਆਪਣੇ ਪਿਆਰੇ ਵਤਨ ਦੀ ਅਜ਼ਾਦੀ ਲਈ ਸੰਘਰਸ਼ ਕਰਨਾ ਹੈ ਤਾਂ ਇਹਨਾਂ ਦੀ ਰੁਚੀ ਇਸ ਪਾਸੇ ਨੂੰ ਖਿਚੀ ਜਾਣ ਲਗ ਪਈ। ਖਾਸ ਕਰਕੇ ਇਕ ਉਘੇ ਕੂਕਾ ਨੇਤਾ ਕਿਸ਼ਨ ਸਿੰਘ ਦਾ ਇਹਨਾਂ ਤੇ ਬੜਾ ਪ੍ਰਭਾਵ ਪਿਆ।

ਰਾਣਾ ਜੰਗ ਬਹਾਦਰ ਨੇ ਪੰਜਾਬ ਵਿਚ ਕੂਕਾ ਲਹਿਰ ਦੀ ਦਿਨੋ ਦਿਨ ਵਧ ਰਹੀ ਸ਼ਕਤੀ ਨੂੰ ਵੇਖ ਕੇ ਇੱਛਾ ਪ੍ਰਗਟ ਕੀਤੀ ਕਿ ਉਹ ਬਾਬਾ ਰਾਮ ਸਿੰਘ ਜੀ ਨੂੰ ਮਿਲਣਾ ਚਾਹੁੰਦੇ ਹਨ। ਨਿਪਾਲ ਵਿਚ ਨੌਕਰੀ ਕਰ ਰਹੇ ਸਿੰਘਾਂ ਵਿਚੋਂ ਇਕ ਨੇ ਉਚੇਚੇ ਤੌਰ ਤੇ ਭੈਣੀ ਸਾਹਿਬ ਆ ਕੇ ਬਾਬਾ ਜੀ ਨੂੰ ਇਸ ਗਲ ਤੋਂ ਜਾਣੂ ਕਰਵਾਇਆ। ਸੰਨ ੧੮੭੦ ਦੀ ਪੰਜਾਬ ਪੁਲਿਸ ਰਿਪੋਰਟ ਵਿਚ ਲਿਖਿਆ ਹੈ ਕਿ ਨਾਮਧਾਰੀਆਂ ਵਿਚ ਇਸ ਗਲ ਦੀ ਬੜੀ ਚਰਚਾ ਹੈ ਕਿ ਰਾਣਾ ਜੰਗ ਬਹਾਦਰ ਨੇ ਰਾਮ ਸਿੰਘ ਨੂੰ ਚਿਠੀ ਲਿਖ ਕੇ ਬੇਨਤੀ ਕੀਤੀ ਹੈ ਕਿ ਉਹ ਪੰਜਾਬ ਤੋਂ ਕੁਝ ਬਹਾਦਰ ਨੌਜੁਆਨ ਗੋਰਖਾ ਪਲਟਨਾਂ ਲਈ ਭੇਜਣ। ਇਸ ਦੇ ਉਤਰ ਵਿਚ ਨਾਮਧਾਰੀ ਗੁਰੂ ਜੀ ਨੇ ਫੈਸਲਾ ਕੀਤਾ ਕਿ ਆਪਣੇ ਕੋਈ ਸਿਖ ਭੇਜਣ ਤੋਂ ਪਹਿਲਾਂ ਇਕ ਉਚ ਪਧਰੀ ਮਿਸ਼ਨ ਭੇਜਣਾ ਚੰਗਾ ਹੋਵੇਗਾ। ਇਹ ਮਿਸ਼ਨ ਖਟਮੰਡੂ ਜਾ ਕੇ ਸਾਰੀ ਸਥਿਤੀ ਦਾ ਗੁਹ ਨਾਲ ਅਧਿਐਨ ਕਰੇ ਤੇ ਉਸ ਦੀ ਰਿਪੋਰਟ ਮਿਲਣ ਤੇ ਅਗਲੀ ਕਾਰਵਾਈ ਕੀਤੀ ਜਾਏਗੀ।

ਬਾਬਾ ਜੀ ਦੇ ਫੈਸਲੇ ਅਨੁਸਾਰ ਇਕ ਮਿਸ਼ਨ ਸੂਬਾ ਸਾਹਿਬ ਸਿੰਘ ਤੇ ਸੂਬਾ ਕਾਹਨ ਸਿੰਘ ਦੀ ਅਗਵਾਈ ਅਧੀਨ ਸੰਨ ੧੮੭੦—੭੧ ਦੇ ਸਰਦੀਆਂ ਦੇ ਮੌਸਮ ਦੌਰਾਨ ਨਿਪਾਲ ਦੀ ਰਾਜਧਾਨੀ ਖਟਮੰਡੂ ਪਹੁੰਚਿਆ। ਮਿਸ਼ਨ ਦੇ ਕੋਲ ਗੋਰਖਾ ਸ਼ਾਸਕ ਵਾਸਤੇ ਕੁਝ ਵਿਸ਼ੇਸ਼ ਸੁਗਾਤਾਂ ਵੀ ਸਨ ਜਿਨ੍ਹਾਂ ਵਿਚ ਕੁਝ ਪੰਜਾਬੀ ਮੱਝਾਂ ਤੇ ਖਚਰਾਂ ਵੀ ਸਨ। ਰਾਣਾ ਜੰਗ ਬਹਾਦਰ ਨੇ ਕੂਕਾ ਮਿਸ਼ਨ ਦਾ ਬੜਾ ਆਦਰ ਮਾਣ ਕੀਤਾ ਅਤੇ ਨਾਮਧਾਰੀ ਨੇਤਾਵਾਂ ਨਾਲ ਕਈ ਮੁਲਾਕਾਤਾਂ ਕੀਤੀਆਂ। ਉਹਨਾਂ ਤੋਂ ਪੰਜਾਬ ਦੀ ਸਥਿਤੀ ਬਾਰੇ ਆਮ ਕਰਕੇ ਤੇ ਨਾਮਧਾਰੀ ਲਹਿਰ ਦੀ ਸ਼ਕਤੀ ਤੇ ਵਿਚਾਰਧਾਰਾ ਬਾਰੇ



ਖਾਸ ਕਰਕੇ ਪੁਛ ਗਿਛ ਕੀਤੀ। ਅਤੇ ਵਿਚ ਰੁਖਸਤ ਵੇਲੇ ਉਹਨਾਂ ਨੂੰ ਬੜੇ ਸਤਿਕਾਰ ਨਾਲ ਕਈ ਸੁਗਾਤਾਂ ਦੇ ਕੇ ਵਿਦਾ ਕੀਤਾ। ਸੁਗਾਤਾਂ ਵਿਚ ੫੦੦ ਰੁਪਿਆ ਨਕਦ, ਇਕ ਸੋਨੇ ਦੀ ਜੰਜੀਰੀ, ਇਕ ਦੋਸ਼ਾਲਾ, ਇਕ ਘੋੜਾ ਤੇ ਦੋ ਖੁਖਰੀਆਂ ਦਿਤੀਆਂ ਗਈਆਂ।

ਬਾਅਦ ਵਿਚ ਰਾਣਾ ਜੰਗ ਬਹਾਦਰ ਨੇ ਅੰਗਰੇਜ਼ਾਂ ਦੀ ਇਕ ਪੁਛ ਦੇ ਉਤਰ ਵਿਚ ਕਿਹਾ ਸੀ ਕਿ ਕੂਕਾ ਮਿਸ਼ਨ ਦਾ ਮੁਖ ਮਨੋਰਥ ਇਹ ਪਤਾ ਕਰਨਾ ਸੀ ਕਿ ਗੋਰਖਾ ਦਰਬਾਰ ਵਿਚ ਨਾਮਧਾਰੀਆਂ ਲਈ ਨੌਕਰੀਆਂ ਦੀ ਕਿੰਨੀ ਕੁ ਗੁੰਜਾਇਸ਼ ਹੈ। ਸਪੱਸ਼ਟ ਹੀ, ਉਸ ਨੇ ਇਸ ਉਤਰ ਵਿਚ ਇਹ ਦਰਸਾਉਣ ਦੀ ਕੋਸ਼ਿਸ਼ ਕੀਤੀ ਕਿ ਇਹ ਮਿਸ਼ਨ ਨਾਮਧਾਰੀ ਦਰਬਾਰ ਦੀ ਦਿਲਚਸਪੀ ਦੇ ਕਾਰਨ ਸੀ ਨਾ ਕਿ ਉਸ ਦੀ ਆਪਣੀ ਦਿਲਚਸਪੀ ਕਰਕੇ। ਇਸ ਤਰ੍ਹਾਂ ਉਹ ਗਲ ਵਲਾ ਗਿਆ। ਪਰ ਇਸ ਵਿਚ ਕੋਈ ਸੰਦੇਹ ਨਹੀਂ ਕਿ ਨਾਮਧਾਰੀ ਦਰਬਾਰ ਦੀ ਦਿਲਚਸਪੀ ਇਸ ਵਿਚ ਬਹੁਤ ਸੀ। ਬਾਬਾ ਰਾਮ ਸਿੰਘ ਜੀ ਦੇ ਪ੍ਰੋਗਰਾਮ ਦਾ ਇਕ ਜ਼ਰੂਰੀ ਅੰਸ਼ ਇਹ ਸੀ ਕਿ ਸਿਖਾਂ ਨੂੰ ਫੌਜੀ ਸਿਖਲਾਈ ਦੁਆਰਾ ਤਕੜਾ ਰਖਿਆ ਜਾਏ ਤਾਂ ਜੋ ਅਵਸਰ ਮਿਲਣ ਉਤੇ ਉਹ ਆਪਣੇ ਪਿਆਰੇ ਦੇਸ਼ ਦੀ ਆਜ਼ਾਦੀ ਵਾਸਤੇ ਪੂਰਾ ਯੋਗਦਾਨ ਦੇ ਸਕਣ। ਰਾਤਾਂ ਦੇ ਹਨੇਰੇ ਵਿਚ ਨਾਮਧਾਰੀ ਸਿੰਘਾਂ ਨੂੰ ਡਰਿਲ ਕਰਵਾਈ ਜਾਂਦੀ ਸੀ। ਖੰਡੇ ਦੀ ਪਾਹੁਲ ਤੇ ਚੰਡੀ ਪਾਠ ਦੇ ਸਾਧਨਾਂ ਨਾਲ ਉਹਨਾਂ ਦੇ ਮਨਾ ਵਿਚ ਬੀਰ ਰਸ ਤੇ ਕੁਰਬਾਨੀ ਦੀ ਭਾਵਨਾ ਪੈਦਾ ਕੀਤੀ ਜਾਂਦੀ ਸੀ। ਜੰਮੂ ਕਸ਼ਮੀਰ ਦੇ ਮਹਾਰਾਜਾ ਗੁਲਾਬ ਸਿੰਘ ਦੀ ਫੌਜ ਵਿਚ ਕਰਨਲ ਹੀਰਾ ਸਿੰਘ ਦੇ ਜਤਨਾਂ ਨਾਲ ਇਕ ਵਿਸ਼ੇਸ਼ ਕੂਕਾ ਕੰਪਨੀ ਉਸਾਰਨ ਦਾ ਉਪਰਾਲਾ ਕੀਤਾ ਗਿਆ ਸੀ। ਨਿਪਾਲ ਦੇ ਗੋਰਖਾ ਦਰਬਾਰ ਨਾਲ ਸੰਪਰਕ ਪੈਦਾ ਕਰਨਾ ਇਸੇ ਪ੍ਰੋਗਰਾਮ ਦੀ ਹੀ ਇਕ ਹੋਰ ਲੜੀ ਸੀ।

ਜਦੋਂ ਕੂਕਾ ਮਿਸ਼ਨ ਦੇ ਖਟਮੰਡੂ ਜਾਣ ਦੀ ਸੂਚਨਾ ਅੰਗਰੇਜ਼ੀ ਸਰਕਾਰ ਨੂੰ ਮਿਲੀ, ਉਹਨਾਂ ਨੇ ਚਿੰਤਾਤੁਰ ਹੋ ਕੇ ਇਸ ਦੀ ਘੋਖ ਕਰਨ ਦਾ ਨਿਰਨਾ ਕੀਤਾ। ਪਹਿਲਾਂ ਕਾਸ਼ੀਪੁਰ ਦੇ ਸ਼ਿਵਰਾਜ ਸਿੰਘ ਨੂੰ ਤਫਤੀਸ਼ ਕਰਨ ਲਈ ਨਿਪਾਲ ਭੇਜਿਆ। ਉਸ ਦੀ ਰਿਪੋਰਟ ਨਾਲ ਅੰਗਰੇਜ਼ਾਂ ਦੀ ਤਸੱਲੀ ਨਾ ਹੋਈ। ਫਿਰ ੨੩ ਅਕਤੂਬਰ ੧੮੭੧ ਨੂੰ ਖਟਮੰਡੂ ਵਿਚ ਸਥਿਤ ਅੰਗਰੇਜ਼ੀ ਰਾਜਦੂਤ ਨੂੰ ਚਿਠੀ ਲਿਖ ਕੇ ਆਖਿਆ ਗਿਆ ਕਿ ਉਹ ਜੰਗ ਬਹਾਦਰ ਨੂੰ ਆਪ ਮਿਲ ਕੇ ਸਾਰੀ ਗਲ ਦੀ ਪੜਤਾਲ ਕਰਕੇ ਸਰਕਾਰ ਨੂੰ ਰਿਪੋਰਟ ਕਰੇ। ਜਦ ਰਾਜਦੂਤ ਗੋਰਖਾ ਸ਼ਾਸਕ ਨੂੰ ਮਿਲਿਆ ਤਾਂ ਉਸਨੇ ਬਿਨਾ ਕੋਈ ਲੁਕਾਕੇ ਸਾਰੀ ਗਲ ਰਾਜਦੂਤ ਨੂੰ ਦਸ ਦਿਤੀ। ਉਸਨੇ ਇਹ ਵੀ ਦਸਿਆ ਕਿ ਕੂਕਾ ਲਹਿਰ ਬੜਾ ਜ਼ੋਰ ਫੜ ਰਹੀ ਹੈ ਅਤੇ ਜੇ ਇਸ ਤੇ ਨਿਗਾਹ ਨਾ ਰਖੀ ਗਈ ਤਾਂ ਇਹ ਅੰਗਰੇਜ਼ੀ ਸਰਕਾਰ ਲਈ ਪ੍ਰੇਸ਼ਾਨੀ ਦਾ ਕਾਰਨ ਬਣ ਸਕਦੀ ਹੈ। ਉਸ ਨੇ ਇਸ ਸਬੰਧ ਵਿਚ ਇਹ ਹੀ ਦਸਿਆ ਕਿ ਨਾਮਧਾਰੀ ਪੰਥ ਦੇ ਇਸ ਵੇਲੇ ਪੰਜਾਬ ਵਿਚ ਤਿੰਨ ਲੱਖ ਦੇ ਕਰੀਬ ਮੈਂਬਰ ਹਨ ਜਿਨ੍ਹਾਂ ਦਾ ਆਪਣੇ ਗੁਰੂ ਵਿਚ ਅਟੁਟ ਵਿਸ਼ਵਾਸ ਹੈ ਅਤੇ ਜੋ ਆਪਣੇ ਗੁਰੂ ਲਈ ਹਰ ਵੇਲੇ ਸਭ ਕੁਝ ਕਰਨ ਲਈ ਤਿਆਰ ਰਹਿੰਦੇ ਹਨ। ਮੁਲਕਾਤ ਤੋਂ ਬਾਅਦ ਅੰਗਰੇਜ਼ੀ ਰਾਜਦੂਤ ਨੇ ਆਪਣੀ ਸਰਕਾਰ ਨੂੰ ਲਿਖਿਆ ਕਿ ਕੂਕਾ ਮਿਸ਼ਨ ਦਾ ਮਨੋਰਥ ਪੂਰਾ ਨਹੀਂ ਹੋ ਸਕਿਆ ਕਿਉਂਕਿ ਰਾਣਾ ਨੇ ਆਪਣੇ ਵਲੋਂ ਉਹਨਾਂ ਨੂੰ ਕੋਈ ਉਤਸ਼ਾਹ ਨਹੀਂ ਦਿਤਾ। ਇਸ ਦਾ ਕਾਰਨ ਉਸ ਨੇ ਇਹ ਦਸਿਆ ਕਿ ਨਿਪਾਲ ਸਰਕਾਰ ਨਹੀਂ ਚਾਹੁੰਦੀ ਕਿ ਆਪਣੀ ਫੌਜ ਵਿਚ ਗੋਰਖਿਆਂ ਤੋਂ ਇਲਾਵਾ ਹੋਰ ਕਿਸੇ ਆਦਮੀ ਨੂੰ ਭਰਤੀ ਕਰੇ ਅਤੇ ਜੇ ਕੋਈ ਬਦੇਸ਼ੀ ਭਰਤੀ ਕੀਤੇ ਜਾਂਦੇ ਹਨ ਤਾਂ ਉਹ ਕੇਵਲ ਡਰਿਲ ਸਿਖਾਉਣ ਵਾਸਤੇ ਜਾਂ ਤੋਪਖਾਨੇ ਵਿਚ ਮਿਸਤਰੀਆਂ ਦਾ ਕੰਮ ਕਰਨ ਵਾਸਤੇ ਹਨ। ਰਾਜਦੂਤ ਦੀ ਇਸ ਚਿਠੀ ਦੀ ਇਕ ਨਕਲ ਅੰਗਰੇਜ਼ ਸਰਕਾਰ ਨੇ ਸੂਚਨਾ ਹਿਤ ਪੰਜਾਬ ਸਰਕਾਰ ਨੂੰ ਭੇਜ ਦਿਤੀ। ਕੁਝ ਚਿਰ ਮਗਰੋਂ ਰਾਣਾ ਜੰਗ ਬਹਾਦਰ ਨੇ ਉਹ ਪੰਦਰ੍ਹਾਂ ਸੋਲ੍ਹਾਂ ਸਿੱਖ ਵੀ ਬਰਖਾਸਤ ਕਰ ਦਿਤੇ ਜਿਹੜੇ ਕਈ ਸਾਲ ਪਹਿਲਾਂ ਤੋਂ ਗੋਰਖਾ ਦਰਬਾਰ ਦੀ ਮੁਲਾਜ਼ਮਤ ਵਿਚ ਸਨ। ਇਹ ਉਸ ਦੀ ਬੁਜ਼ਦਿਲੀ ਸੀ ਕਿਉਂਕਿ ਉਹ ਅੰਗਰੇਜ਼ਾਂ ਦੇ ਵਿਰੁਧ ਹੁੰਦਾ ਹੋਇਆ ਵੀ ਉਹਨਾਂ ਤੋਂ ਡਰਦਾ ਸੀ ਤੇ ਉਹਨਾਂ ਨੂੰ ਖਾਹ ਮਖਾਹ ਨਰਾਜ਼ ਕਰਨ ਦੇ ਪੱਖ ਵਿਚ ਨਹੀਂ ਸੀ। ਇਹ ਸਥਿਤੀ ਉਸ ਵੇਲੇ ਕੇਵਲ ਨਿਪਾਲ ਦੇ ਰਾਜੇ ਦੀ ਨਹੀਂ ਸੀ ਸਗੋਂ ਸਾਰੀਆਂ ਹਿੰਦੁਸਤਾਨੀ ਰਿਆਸਤਾਂ ਦੀ ਇਹੋ ਦਸ਼ਾ ਸੀ। ਇਹ ਸਭ ਰਾਜੇ ਮਹਾਰਾਜੇ ਦਿਲੋਂ ਤਾਂ ਅੰਗਰੇਜ਼ਾਂ ਦੀ ਵਿਰੋਧਤਾ ਕਰਦੇ ਸਨ ਪਰ ਅੰਗਰੇਜ਼ਾਂ ਦੀ ਸ਼ਕਤੀ ਦੇ ਸਾਹਮਣੇ ਬਲਹੀਣ ਹੋਣ ਕਰਕੇ ਉਹ ਇਸ ਯੋਗ ਨਹੀਂ ਸਨ ਕਿ ਖੁਲ੍ਹੇ ਤੌਰ ਤੇ ਉਹਨਾਂ ਦੇ ਵਿਰੁਧ ਕੋਈ ਗਲ ਕਰ ਸਕਣ।



# ਸਮਕਾਲੀ ਅਖਬਾਰਾਂ ਚੋਂ

"ਪੰਜਾਬ ਦੇ ਲੁਧਿਆਣਾ ਜ਼ਿਲੇ ਦਾ ਇਕ ਸਿੱਖ, ਜਿਸਦਾ ਨਾਂਅ ਰਾਮ ਸਿੰਘ ਹੈ ਤੇ ਜਿਸ ਨੂੰ ਇਕ ਪੈਗੰਬਰ ਵਜੋਂ ਜਾਣਿਆ ਜਾਂਦਾ ਹੈ, ਨੇ ਸੱਠ ਹਜ਼ਾਰ ਵਿਅਕਤੀ ਆਪਣੇ ਧਰਮ ਦੇ ਅਨੁਯਾਈ ਬਣਾਏ ਹੋਏ ਹਨ। ਜਿਹੜੇ ਉਸਦੇ ਨਾਲ ਹਰ ਪਿੰਡ ਪਿੰਡ ਸ਼ਹਿਰ ਸ਼ਹਿਰ ਜਾਂਦੇ ਹਨ ਅਤੇ ਜਾਂ ਅਨੁਯਾਈ ਬਣਾਉਂਦੇ ਹਨ। ਪੁਲਸ ਉਨ੍ਹਾਂ ਉਤੇ ਖਾਸ ਨਿਗਹ ਰਖ ਰਹੀ ਹੈ।"

ਅਸ਼ਰੁਫ਼ ਉਲ ਅਖਬਾਰ (ਦਿੱਲੀ)<br>
ਉਰਦੂ ਹਫਤਾਵਾਰ<br>
੧੯ ਦਸੰਬਰ ੧੮੬੬<br>
ਪੰਨਾ ੨੦

—: 0 :—

ਲੁਧਿਆਣੇ ਦੇ ਤਰਖਾਣਾਂ ਬਾਰੇ ਇਕ ਕਹਾਣੀ ਚਰਚਿਤ ਹੈ, ਕਿ ਇਕ ਵਿਅਕਤੀ ਦਾ ਇਕ ਫਿਰਕਾ ਹੈ, ਉਸਦੇ ਪਿਛੇ ਤੀਹ ਹਜ਼ਾਰ ਲੋਕ ਅਨੁਯਾਈ ਹਨ। ਇਹ ਵੀ ਕਿਹਾ ਜਾਂਦਾ ਹੈ ਕਿ ਕਿਲੋ ਵਿਚ ਜੋ ਸਿਖ ਸਿਪਾਹੀ ਸਨ, ਉਹ ਵੀ ਉਸ ਵਲ ਚਲੇ ਗਏ ਹਨ ਅਤੇ ਸਰਕਾਰ ਨੇ ਕਿਲੇ ਵਿਚ ਗੋਰਖਿਆਂ ਨੂੰ ਭੇਜਣਾ ਜ਼ਰੂਰੀ ਸਮਝਿਆ ਹੈ।

ਨਜੂਮਲ ਅਖਬਾਰ ਮੇਰਠ (ਉਰਦੂ)<br>
੨ ਜਨਵਰੀ ੧੮੬੭<br>
ਪੰਨਾ ੪੭.

—: 0 :—

ਇਹ ਹੈਰਾਨੀ ਅਤੇ ਅਫਸੋਸ ਦੀ ਗੱਲ ਹੈ ਕਿ ਪੰਜਾਬੀਆਂ ਨੇ ਪੁਰਾਣੀ ਸਲਤਨਤ ਬਾਰੇ ਫਿਰ ਸੋਚਨਾ ਅਤੇ ਸਰਕਾਰੀ ਪ੍ਰਸ਼ਾਸਨ ਵਿਰੁਧ ਅਵਾਜ਼ ਉਠਾਉਣੀ ਸ਼ੁਰੂ ਕਰ ਦਿਤੀ ਹੈ।

ਰਹਿਨੁਮਾ-ਏ-ਪੰਜਾਬ (ਸਿਆਲਕੋਟ)<br>
੧੮ ਫਰਵਰੀ ੧੮੬੭<br>
ਪੰਨਾ ੯੨.

—: 0 :—

"ਇਨੀਂ ਦਿਨੀਂ ਕੂਕੇ ਚੁਪ ਜਾਂ ਸ਼ਾਂਤ ਹਨ ਅਤੇ 'ਗੁਰੂ' ਰਾਮ ਸਿੰਘ ਦੇ ਘਰ ਵਿਚ ਵੱਡੀ ਮਾਤਰਾ ਵਿਚ ਦਾਨ ਦਿਤਾ ਜਾ ਰਿਹਾ ਹੈ। ਭਾਈ ਸਾਹਿਬ ਜੀ ਨਗਾਰਾ ਵਜੇ ਤੇ ਹੀ ਆਪਣਾ ਖਾਣਾ ਖਾਂਦੇ ਹਨ। ਸਵੇਰ ਤੋਂ ਦੁਪਿਹਰ ਤਕ ਉਹ ਇਖ ਖੂਹ ਵਿਚ ਬੈਠਦੇ ਹਨ ਅਤੇ ਰੱਬ ਦੀ ਭਗਤੀ ਕਰਦੇ ਰਹਿੰਦੇ ਹਨ।

ਦੁਪਿਹਰ ਤੋਂ ਬਾਦ ਉਹ ਦੀਵਾਨ ਵਿਚ ਆਉਂਦੇ ਹਨ, ਇਜਲਾਸ ਲਾਉਂਦੇ ਅਤੇ ਕੂਕਿਆਂ ਦੇ ਕੇਸ ਸੁਣਦੇ ਹਨ। ਇਨਾਂ ਦੇ ਕੇਸ ਕਦੇ ਵੀ ਅਦਾਲਤਾਂ ਵਿਚ ਨਹੀਂ ਜਾਂਦੇ। ਪਰ ਜੇਕਰ ਕੋਈ ਕੇਸ ਸਰਕਾਰੇ ਅਦਾਲਤ ਵਿਚ ਚਲਿਆ ਜਾਵੇ ਤਾਂ ਭਾਈਚਾਰਾ ਨਰਾਜ਼ ਹੋ ਜਾਂਦਾ ਹੈ।"

ਕੋਹੇਨੂਰ, ਲਾਹੌਰ (ਉਰਦੂ)<br>
੨੮ ਸਤੰਬਰ ੧੮੬੭.

—: 0 :—



ਕੂਕਾ ਤਹਿਰੀਕ

# ਅੰਗਰੇਜ਼ ਅਧਿਕਾਰੀ ਦੀ ਨਜ਼ਰ 'ਚ

ਜੇ ਦੋਨਾਵਨ (ਜਾਂ ਡੋਨਾਵਨ) ਰੇਲਵੇ ਵਿੱਚ ਕੰਮ ਕਰਦਾ ਇੱਕ ਅੰਗਰੇਜ਼ ਸੀ। ਉਸਨੇ ਸਨ ੧੯੬੮ ਵਿੱਚ ਉਸ ਵਕਤ ਦੇ ਵਾਇਸਰਾਏ ਅਤੇ ਗਵਰਨਰ ਜਨਰਲ ਨੂੰ ਚਿਠੀਆਂ ਲਿਖ ਕੇ ਕੂਕਾ-ਤਹਿਰੀਕ ਬਾਰੇ ਸੁਚੇਤ ਕਰਨ ਦਾ ਜਤਨ ਕੀਤਾ ਸੀ। ਇਹਨਾਂ ਚਿਠੀਆਂ ਵਿਚ ਲਿਖੀਆ ਗਈਆ ਕਈ ਗਲਾਂ ਭਾਵੇਂ ਸਹੀ ਨਹੀਂ ਹਨ ਪਰ ਉਸ ਸਮੇਂ ਵਿਚ ਅੰਗਰੇਜ਼ਾਂ ਦੀ ਮਨੋ ਅਵਸਥਾ ਦੀ ਝਲਕ ਜ਼ਰੂਰ ਦਰਸਾਉਂਦੀਆਂ ਹਨ। ਪਾਠਕਾਂ ਦੀ ਦਿਲਚਸਪੀ ਲਈ ਇਹਨਾਂ ਅੰਗਰੇਜ਼ੀ ਚਿਠੀਆਂ ਦਾ ਅਨੁਵਾਦ ਪੇਸ਼ ਕੀਤਾ ਜਾਂਦਾ ਹੈ। —ਸੰਪਾਦਕ

### ਦਸਤਾਵੇਜ਼ ਨੰ: ੨੪

ਵਲੋਂ

ਜੇ ਦੋਨਾਵਨ ਇਸਕ,
ਦਿੱਲੀ ਰੇਲਵੇ, ਦੁਰਾਹਾ।

ਪ੍ਰਤੀ

ਵਾਇਸਰਾਏ ਅਤੇ ਗਵਰਨਰ ਜਨਰਲ ਆਫ ਇੰਡੀਆ
੭ ਸਤੰਬਰ ੧੯੬੮.

ਮੈਂ ਤੁਹਾਡੇ ਸਾਹਮਣੇ ਕੁਝ ਸਤਰਾਂ ਰਖਣਾ ਚਾਹੁੰਦਾ ਹਾਂ, ਅਤੇ ਇਹ ਇਕ ਬਰਤਾਨਵੀ ਮਸਲਾ ਹੈ। ਅਜੇਹਾ ਕਰਨਾ ਮੇਰੀ ਆਤਮਾ ਦਾ ਫਰਜ਼ ਬਣਦਾ ਹੈ।

ਇਸ ਦੇਸ਼ (ਪੰਜਾਬ) ਦੇ ਇਕ ਵਾਸੀ ਜਿਹੜਾ ਮੇਰੇ ਨਾਲ ਏਥੇ ਕੰਮ ਕਰ ਰਿਹਾ ਹੈ ਨੇ ਦੇਸ਼ ਵਿਚ ਵਾਪਰ ਰਹੀ ਇਕ ਬਹੁਤ ਹੀ ਭਿਆਨਕ ਗਲ ਤੇ ਚਾਨਣਾ ਪਾਇਆ ਹੈ।

ਹੇਠ ਲਿਖੀਆਂ ਸਤਰਾਂ ਸੰਖੇਪ ਵੇਰਵਾ ਹਨ।

ਮੇਰਾ ਇਸ਼ਾਰਾ ਇਕ ਸਨਮਾਨਯੋਗ ਵਿਅਕਤੀ ਵਲ ਹੈ। ਅਤੇ ਉਸਨੇ ਇਸ ਮਸਲੇ ਨੂੰ ਅਚਾਨਕ ਖੜਾ ਕਰ ਦਿਤਾ ਹੈ। ਜਿਵੇਂ ਕਿ ਇਸ ਤੋਂ ਪਹਿਲਾਂ ਅਸੀਂ ਕੰਮ ਕਾਜ ਸਬੰਧੀ ਮਸਲਿਆਂ ਤੇ ਗੱਲ ਕਰ ਰਹੇ ਸਾਂ ਉਸਨੇ ਮੈਨੂੰ ਦਸਿਆ ਕਿ ਮੈਂ ਉਹ ਦੂਸਰੀ ਪਾਰਟੀ ਹਾਂ ਜਿਸਨੂੰ ਕਿ ਉਸਨੇ ਹਾਲਾਤ ਬਾਰੇ ਦਸਿਆ। ਅਤੇ ਮੈਨੂੰ ਕਿਹਾ ਸੀ ਕਿ ਇਸ ਬਾਰੇ ਕਿਸੇ ਨੂੰ ਨਹੀਂ ਦਸਣਾ। ਵੇਰਵਾ ਇਹ ਹੈ—"ਉਹ ਕਹਿੰਦਾ ਹੈ, ਕਿ ਇਕ ਬਹੁਤ ਮਜਬੂਤ ਤੇ ਵਿਸ਼ਾਲ ਨਵਾਂ ਫਿਰਕਾ ਹੁਣੇ ਹੁਣੇ ਹੋਂਦ ਵਿਚ ਆ ਰਿਹਾ ਹੈ। ਜਿਨ੍ਹਾਂ ਨੂੰ ਕੂਕੇ ਕਿਹਾ ਜਾਂਦਾ ਹੈ। ਇਸ ਫਿਰਕੇ ਦੇ ਮੁਖੀਆਂ ਵਿਚੋਂ ਇਕ ਪੰਜਾਬ ਦਾ ਮਸ਼ਹੂਰ ਵਿਅਕਤੀ ਹੈ। ਉਸ ਦਾ ਨਾਂਅ ਰਾਮ ਸਿੰਘ ਹੈ। ਉਹ ਵਿਅਕਤੀ ਹੁਣ ਮਾਲਵੇ ਵਿਚ ਹੈ ਅਤੇ ਹੋਰ ਪੈਰੋਕਾਰਾਂ ਨੂੰ ਇਕਠੇ ਕਰ ਰਿਹਾ ਹੈ। ਸਾਡੇ ਖਿਲਾਫ ਬਗਾਵਤ ਲਈ ਅਤੇ ਆਖਰ ਵਿਚ ਸਾਨੂੰ ਪੰਜਾਬ ਵਿਚੋਂ ਬਾਹਰ ਕੱਢਣ ਲਈ ਉਸਨੇ ਦੋ ਲੱਖ ਵਿਅਕਤੀ ਇਕਠੇ ਕਰ ਲਏ ਹਨ। ਰਾਮ ਸਿੰਘ ਨੇ ਪਟਿਆਲੇ ਦੇ ਰਾਜੇ ਨਾਲ ਵੀ ਕੁਝ ਗੱਠ-ਜੋੜ ਕਰ ਲਿਆ ਹੈ ਅਤੇ ਇਹ ਦੋਵੇਂ ਤਾਕਤਾਂ ਸਾਡੇ ਵਿਰੁਧ ਲੜਾਈ ਵਿਚ ਇਕੱਠੀਆਂ ਹੋਣਗੀਆਂ। ਸਿੱਖ ਸ਼ਕਤੀ ਦੁਬਾਰਾ ਸਥਾਪਤ ਕੀਤੀ ਜਾਏਗੀ ਅਤੇ ਉਸਨੂੰ ਕੂਕਿਆਂ ਦਾ ਬਾਦਸ਼ਾਹ ਬਣਾਇਆ ਜਾਏਗਾ। ਅਗਲੇ ਸਾਲ ਦੇ ਸ਼ੁਰੂ ਵਿਚ ਕਿਸੇ ਵੀ ਵੇਲੇ ਇਹ ਬਗਾਵਤ ਸ਼ੁਰੂ ਹੋਣ ਦਾ ਖਦਸ਼ਾ ਹੈ।

ਸੁਨੇਹੇ ਅਤੇ ਚਿਠੀਆਂ ਘਲਣ ਅਤੇ ਲਿਆਉਣ ਲਈ ਕੂਕਿਆਂ ਦਾ ਨਿਜੀ ਡਾਕ

ਪ੍ਰਬੰਧ ਹੈ। ਡਾਕੀਆ ਚਿਠੀ ਰਾਹੀਂ ਵੀ ਤੇ ਜ਼ਬਾਨੀ ਸੁਨੇਹੇ ਰਾਹੀਂ ਵੀ ਇਧਰ ਉਧਰ ਪ੍ਰੋਗਰਾਮ ਪਹੁੰਚਾਉਂਦਾ ਹੈ। ਉਹ ਬਹੁਤ ਤੇਜ਼ ਰਫਤਾਰ ਹੈ। ਡਿਊਟੀ ਅਗੇ ਚਲਦੀ ਹੈ—ਬੰਦਾ ਬਦਲਦਾ ਰਹਿੰਦਾ ਹੈ। ਡਾਕੀਏ ਲਈ ਸਖਤ ਹੁਕਮ ਹੁੰਦਾ ਹੈ ਕਿ ਕਿਸੇ ਹੋਰ ਨੂੰ ਉਹ ਖਬਰ ਨਹੀਂ ਦਸੀ ਜਾ ਸਕਦੀ। ਸਾਨੂੰ ਇਨਾਂ ਦਿਨਾਂ ਵਿਚ ਬਹੁਤ ਹੀ ਚੇਤੰਨ ਹੋਣਾ ਚਾਹੀਦਾ ਹੈ।



ਮੇਰੇ ਲਈ ਸਾਰੇ ਹਾਲਾਤ ਚਿੱਠੀ ਉਤੇ ਲਿਖਣਾ ਬੜਾ ਅਸੰਭਵ ਹੋਵੇਗਾ। ਇਸ ਸਭ ਕੁਝ ਅਤੇ ਹੋਰ ਵੀ ਜਾਨਣ ਵਾਲਾ ਵਿਅਕਤੀ ਮੇਰੇ ਕੋਲ ਹੈ ਜੇਕਰ ਸਰਕਾਰ ਉਸਨੂੰ ਸ਼ਿਮਲੇ ਆਉਣ ਜਾਣ ਦਾ ਖਰਚਾ ਦੇਵੇ ਤਾਂ ਉਹ ਆਪ ਸਾਰਾ ਮਾਮਲਾ ਚੰਗੀ ਤਰ੍ਹਾਂ ਦਸ ਦੇਵੇਗਾ।

—: 0 :—

## ਦਸਤਾਵੇਜ਼ ਨੰ: ੨੮

ਵਲੋਂ

ਜੇ. ਦੋਨਾਵਨ,
ਦਿੱਲੀ ਰੇਲਵੇ, ਦੋਰਾਹਾ ਵਾਇਆ ਲੁਧਿਆਣਾ।

ਪ੍ਰਤੀ

ਹਿਜ਼ ਐਕਸਲੈਂਸੀ ਸਰ ਜਾਹਨ ਲਾਰੰਸ,
ਵਾਇਸਰਾਏ ਅਤੇ ਗਵਰਨਰ ਜਨਰਲ ਆਫ ਇੰਡੀਆ
੩੦ ਸਤੰਬਰ ੧੮੬੮.

ਮੈਂ ਆਪਣੀ ਪਹਿਲੀ ਗੱਲ ਨੂੰ ਅਗੇ ਤੋਰਦਾ ਹਾਂ। ਅਤੇ ਕੁਝ ਬੀਤੇ ਮਸਲਿਆਂ ਨੂੰ ਫਿਰ ਤੋਰਦਾ ਹਾਂ। ਹੋਰ ਅਗੇ ਜਾਣ ਤੋਂ ਪਹਿਲਾਂ ਮੈਂ ਤੁਹਾਡੀ ਸੇਵਾ ਵਿਚ ਇਹ ਦਸਣਾ ਜ਼ਰੂਰੀ ਸਮਝਾਂਗਾ ਕਿ ਸਾਰੀਆਂ ਖਬਰਾਂ ਜਿਹੜੀਆਂ ਮੈਂ ਭੇਜੀਆਂ ਹਨ, ਸੱਚੀਆਂ ਹਨ। ਜਿਹੜਾ ਆਦਮੀ ਮੈਂਨੂੰ ਖੱਬਰਾਂ ਦਿੰਦਾ ਹੈ ਉਹ ਖੁਦ ਕੂਕਾ ਹੈ। ਉਹ ਰਾਮ ਸਿੰਘ ਦਾ ਸੂਬਾ, ਅਨੁਯਾਈ ਜਾਂ ਪੈਰੋਕਾਰ ਹੈ। ਇਹਨਾਂ ਸਾਰੇ ਮਸਲਿਆਂ ਬਾਰੇ ਸਰਕਾਰ ਨੂੰ ਖਬਰਾਂ ਭੇਜ ਕੇ ਸੇਵਾ ਕਰਨਾ ਉਸਦਾ ਮੁੱਖ ਫਰਜ਼ ਹੈ। ਇਹ ਕਾਰਵਾਈ ਉਸਦੀ ਅੱਖੀ ਦੇਖੀ ਹੋਈ ਤੇ ਕੰਨੀ ਸੁਣੀ ਹੋਈ ਹੈ। ਜੇਕਰ ਸਰਕਾਰ ਉਸ ਵਿਅਕਤੀ ਦੇ ਸ਼ਿਮਲੇ ਜਾਣ ਤੇ ਆਉਣ ਦਾ ਖਰਚ ਦੇ ਦੇਵੇ ਤਾਂ ਉਹ ਸਰਕਾਰ ਦੀ ਸੇਵਾ ਕਰ ਸਕਦਾ ਹੈ। ਜੇ ਸਭ ਕੁਝ ਲਿਖਿਆ ਜਾਵੇ ਤਾਂ ਪਤਾ ਨਹੀਂ ਕਿਨੇ ਦਸਤੇ ਕਾਗਜ਼ ਲਗੇ।

ਕੂਕਾ ਭਾਈਚਾਰੇ ਦੀ ਪਿਛਲੀ ਮੀਟਿੰਗ ਵਿਚ ਰਾਮ ਸਿੰਘ ਨੇ ਜਿਹੜਾ ਭਾਸ਼ਣ ਦਿਤਾ ਉਹ ਸ਼ਬਦ-ਬਾ-ਸ਼ਬਦ ਸਾਡੇ ਕੋਲ ਹੈ। ਸਾਰੇ ਮਸਲਿਆਂ ਨੂੰ ਛੋਂਹਦਾ ਭਾਸ਼ਨ ਇਸ ਤਰਾਂ ਹੈ :—

ਭਰਾਵੋ ! ਤੁਸੀਂ ਸਾਰੇ ਜਾਣਦੇ ਹੋ ਕਿ ਪ੍ਰਮਾਤਮਾ ਵਲੋਂ ਅਤੇ ਗੁਰੂ ਗੋਬਿੰਦ ਸਿੰਘ ਦੇ ਹੁਕਮਨਾਮੇ ਮੁਤਾਬਕ ਅਸੀਂ ਇਥੇ ਇੱਕਠੇ ਹੋਏ ਹਾਂ, ਇਹ ਵਿਚਾਰ ਕਰਨ ਲਈ ਕਿ ਇਸ ਦੇਸ਼ ਵਿਚ ਅੰਗਰੇਜ਼ਾਂ ਦਾ ਕਾਫ਼ੀਆ ਕਿਵੇਂ ਤੰਗ ਕਰਨਾ ਹੈ ਤੇ ਕਿਵੇਂ ਉਨਾਂ ਨੂੰ ਬਾਹਰ ਕਢਣਾ ਹੈ। ਭਾਰਤ, ਹਿੰਦੀਆਂ ਦੀ ਧਰਤੀ ਹੈ। ਤੁਸੀਂ ਇਹ ਵੀ ਜਾਣਦੇ ਹੋ ਕਿ ਅੰਗਰੇਜ਼ ਬਹੁਤ ਥੋੜੇ ਹਨ, ਉਨਾਂ ਦੀ ਜਾਤ ਅਤੇ ਨਸਲ ਹੋਰ ਹੈ। ਉਹ ਸਾਡੇ ਤੇ ਧੱਕੇ ਨਾਲ ਕਈਆਂ ਸਾਲਾਂ ਤੋਂ ਰਾਜ ਕਰ ਰਹੇ ਹਨ। ਹੁਣ ਅਸੀਂ ਪੱਕਾ ਇਰਾਦਾ ਬਣਾ ਲਿਆ ਹੈ ਕਿ ਛੋਟੇ ਵਡੇ ਨੇ, ਗਰੀਬ ਅਮੀਰ ਨੇ ਇਕਠੇ ਹੋ ਜਾਣਾ ਹੈ ਅਤੇ ਅੰਗਰੇਜ਼ਾਂ ਨੂੰ ਤੰਗ ਕਰਨਾ ਤੇ ਦੇਸ਼ ਵਿਚੋਂ ਬਾਹਰ ਕਢ ਦੇਣਾ ਹੈ। ਆਪਣੇ ਤਖਤ ਉਤੇ ਆਪਣੇ ਬਚਿਆਂ ਨੂੰ ਰਾਜੇ ਸਥਾਪਤ ਕਰਨਾ ਹੈ। ਸਾਡੀ ਧਰਤੀ ਤੇ ਅੰਗਰੇਜ਼ ਕਾਬਜ਼ ਹਨ ਇਹ ਬਹੁਤ ਮਾੜੀ



ਗੱਲ ਹੈ। ਹੁਣ ਸਮਾਂ ਹੈ ਕਿ ਅਸੀਂ ਗੁਰੂ ਗੋਬਿੰਦ ਸਿੰਘ ਦੀਆਂ ਲਿਖੀਆਂ ਨੂੰ ਪੂਰਾ ਕਰੀਏ। ਭਰਾਵੋ ਯਾਦ ਰਖੋ ਮੁਗਲ ਬਾਦਸ਼ਾਹਾਂ ਦੇ ਦੌਰ ਵਿਚ ਸਾਡੇ ਪ੍ਰਮਾਤਮਾ ਨੇ ਸਾਨੂੰ ਉਨਾਂ ਉਡੇ ਫਤਿਹ ਦਿਤੀ ਸੀ ਅਤੇ ਅਸੀਂ ਉਨਾਂ ਨੂੰ ਆਪਣੀ ਧਰਤੀ ਤੋਂ ਕੱਢ ਦਿਤਾ ਸੀ। ਹੁਣ ਅਸੀਂ ਇਕ ਪੂਰੀ ਸਦੀ ਅਰਾਮ ਨਾਲ ਕਾਬਜ਼ ਰਹੇ ਹਾਂ ਜਿਵੇਂ ਕਿ ਹੁਣ ਸਾਡਾ ਰਹਿਬਰ ਸਾਡੇ ਸਾਹਮਣੇ ਨਹੀਂ ਹੈ ਸਾਨੂੰ ਉਹ ਕਮਜ਼ੋਰ ਛਡ ਕੇ ਨਹੀਂ ਗਿਆ। ਹੌਸਲਾ, ਬਹਾਦਰੀ ਤੇ ਚੇਤਨਤਾ ਉਸਨੇ ਸਾਨੂੰ ਦਿਤੀ ਹੈ। ਇਸ ਵੇਲੇ ਅੰਗਰੇਜ਼ਾਂ ਨੂੰ ਇਸ ਧਰਤੀ ਤੋਂ ਬਾਹਰ ਕਢਣ ਲਈ ਸਿਖਾਂ ਵਲੋਂ ਉਸਨੇ ਮੈਨੂੰ (ਰਾਮ ਸਿੰਘ ਨੂੰ) ਭੇਜਿਆ ਹੈ। ਇਹ ਜੋ ਮੇਰੇ ਲਕ ਨਾਲ ਬਧਾ ਕੁਹਾੜਾ ਉਸ (ਗੁਰੂ ਗੋਬਿੰਦ ਸਿੰਘ) ਦਾ ਦਿਤਾ ਹੋਇਆ ਹੈ। ਇਹ ਉਸਦੀ ਨਿਸ਼ਾਨੀ ਹੈ ਕਿ ਮੈਂ ਸਚਮੁਚ ਉਪਰੋਂ ਹੇਠਾਂ ਭੇਜਿਆ ਗਿਆ ਹਾਂ। ਇਹ ਹਥਿਆਰ ਅੰਗਰੇਜ਼ਾਂ ਦੀ ਨਸਲ ਨੂੰ ਹੀ ਦਿਨਾਂ ਵਿਚ ਤਬਾਹ ਕਰ ਕੇ ਰਖ ਦੇਵੇਗਾ। ਜ਼ਰਾ ਵਿਚਾਰ ਕਰੋ। ਉਹ ਸਾਡੀ ਜਾਤ ਵਿਚੋਂ ਨਹੀਂ ਹਨ। ਤੁਹਾਡੇ ਸਾਹਮਣੇ ਹੀ ਹੈ ਕਿ ਸਾਡੀ ਜਾਤ ਏਨੀ ਮਜ਼ਬੂਤ ਹੈ ਕਿ ਅਸੀਂ ਆਪਣੇ ਆਪ ਦੀ ਰਖਿਆ ਕਰ ਸਕਦੇ ਹਾਂ ਉਨਾਂ ਤੋਂ। ਉਹ ਚਿਟੇ ਆਦਮੀ ਗਊਆਂ ਦੀ ਹੱਤਿਆ ਕਰਦੇ ਹਨ ਅਤੇ ਉਨਾਂ ਨੂੰ ਖਾਂਦੇ ਹਨ। ਤੁਸੀਂ ਭਰਾਵੋਂ ਖਤਰੀ ਜਾਂ ਕੁਸ਼ਤਰੀ ਹੁੰਦੇ ਹੋਏ ਉਨਾਂ ਨੂੰ ਅਜੇਹਾ ਕਰਨ ਦੀ ਇਜਾਜ਼ਤ ਇਸ ਧਰਤੀ ਉਤੇ ਕਿਵੇਂ ਦੇ ਸਕਦੇ ਹੋ ਕਿ ਉਹ ਗਊਆਂ ਨੂੰ ਵਡਣ ਅਤੇ ਖਾਣ। ਜਿਨ੍ਹਾਂ ਨੂੰ ਸਾਡੇ ਵਡੇਰੇ ਸ਼ਰਧਾ ਨਾਲ ਰਖਦੇ ਰਹੇ ਹਨ।

ਉਸ ਦਾ ਭਾਸ਼ਨ ਇਸ ਤਰਾਂ ਖਤਮ ਹੋਇਆ। ਉਸ ਵਲੋਂ ਆਪਣੇ ਭਾਈਚਾਰੇ ਨਾਲ ਕੀਤੀ ਗਲਬਾਤ ਦਾ ਦੂਜਾ ਹਿੱਸਾ ਇਵੇਂ ਹੈ। ਰਾਮ ਸਿੰਘ ਬੋਲਦਾ ਹੈ। ਭਰਾਵੋ ਸੂਬਿਓ ਤੁਸੀਂ ਹੁਣ ਜਾਣਦੇ ਹੋ ਕਿ ਮੇਰੇ ਕੋਲ ਪ੍ਰਮਾਤਮਾ ਦੀਆਂ ਸਾਰੀਆਂ ਤਾਕਤਾਂ ਹਨ। ਕੋਈ ਵੀ ਕੰਮ ਅਸੰਭਵ ਨਹੀਂ ਹੈ। ਮੈਂ ਬਿਰਤੀ ਵਿਚ ਆਪਣੇ ਸਾਥੀ ਮੰਗਲ ਸਿੰਘ ਨਾਲ ਲੰਡਨ ਇੰਗਲੈਂਡ ਦੀ ਮਲਕਾ ਦੂਸਰੇ ਸ਼ਬਦਾਂ ਇਨ੍ਹਾਂ ਅੰਗਰੇਜ਼ਾਂ ਦੀ ਰਾਣੀ ਨੂੰ ਮਿਲ ਲਈ ਗਿਆਂ ਸੀ। ਮੈਂ ਉਸ ਨਾਲ ਮਲਾਕਾਤ ਕੀਦੀ ਤੇ ਉਸਨੂੰ ਇਹ ਦਸ ਦਿਤਾ ਕਿ ਹਿੰਦੋਸਤਾਨ ਦੀ ਸਲਤਨਤ ਤੇ ਹੱਕ ਹਿੰਦੂਆਂ ਦਾ ਹੈ ਜਿਸ ਨੂੰ ਅੰਗਰੇਜ਼ਾਂ ਨੇ ਦੂਸ਼ਤ ਕਰ ਦਿਤਾ ਹੈ। ਹੁਣ ਹਿੰਦੂਆਂ ਨੇ ਪੱਕਾ ਇਰਾਦਾ ਕਰ ਲਿਆ ਹੈ ਕਿ ਅੰਗਰੇਜ਼ਾਂ ਨੂੰ ਕਢ ਕੇ ਮਾਰਨਾ ਹੈ। ਇਸ ਤੇ ਮਲਕਾ ਜਿਸ ਬਾਰੇ ਬਹੁਤ ਸੁਣਿਆ ਹੈ ਗੋਡਿਆਂ ਭਾਰ ਹੋ ਕੇ ਹੱਥ ਜੋੜ ਕੇ ਕਹਿਣ ਲਗੀ, "ਰਾਮ ਸਿੰਘ ਜੀ ਮੈਂ ਤੁਹਾਡੇ ਅਗੇ ਹੱਥ ਜੋੜਦੀ ਹਾਂ ਮੈਨੂੰ ਆਪਣੀਆਂ ਰੇਲ ਲਾਈਨਾਂ ਮੁਕਮਲ ਕਰ ਲੈਣ ਦਿਓ ਤਾਂ ਕਿ ਮੈਂ ਆਪਣੇ ਦਸਤੇ ਅਤੇ ਖਜ਼ਾਨਾ ਛੇਤੀ ਨਾਲ ਕਢ ਸਕਾਂ।" ਰਾਮ ਸਿੰਘ ਨੇ ਕੁਝ ਦਿਨਾਂ ਦੀ ਮੁਹਲਤ ਦੇ ਦਿਤੀ।

ਰਾਮ ਸਿੰਘ ਦੇ ਉਪਦੇਸ਼ਾਂ ਵਿਚ ਸਿਗਰਟਾਂ ਨਾ ਪੀਣਾ, ਝੂਠ ਨਾ ਬੋਲਣਾ, ਸ਼ਰਾਬ ਤੋਂ ਨਫਰਤ ਕਰਨਾ, ਕਿਸੇ ਨੂੰ ਤੰਗ ਨਾ ਕਰਨਾ ਅਤੇ ਪ੍ਰਮਾਤਮਾ ਵਿਚ ਪੱਕਾ ਵਿਸ਼ਵਾਸ ਰਖਣਾ ਮੇਰੀ ਸਮਝ ਵਿਚ ਧੋਖਾ ਹਨ। ਇਸ ਦੇਸ਼ ਵਿਚ ਹੁਣ ਬਹੁਤ ਵੱਡਾ ਖਤਰਾ ਹੈ। ਹੁਣ ਉਹ ਸਾਰੇ ਕੂਕੇ ਰਾਮ ਸਿੰਘ ਸਮੇਤ ਯਕ ਦਮ ਫਾਹੇ ਲਾਏ ਜਾਣ ਤਾਂ ਹੀ ਚੰਗੀ ਗੱਲ ਹੋਵੇਗੀ। ਮੇਰੇ ਮਾਲਕ ਇਹ ਸਾਰੀਆਂ ਖਬਰਾਂ ਸਚਾਈ ਹਨ ਤੇ ਇਹ ਖਬਰਾਂ ਲਿਆਉਣ ਵਾਲਾ ਵੀ ਕੂਕਾ ਹੈ ਤੇ ਰਾਮ ਸਿੰਘ ਦੇ ਬਾਕੀ ਪੈਰੋਕਾਰਾਂ ਨੂੰ ਇਸ ਬਾਰੇ ਬਿਲਕੁਲ ਨਹੀਂ ਪਤਾ ਅਤੇ ਮੈਂ ਇਹ ਖਿਆਲ ਕਰਦਾ ਹਾਂ ਕਿ ਮੈਂ ਹੀ ਇਹ ਖਬਰਾਂ ਇਕ ਇਕ ਸ਼ਬਦ ਭੁਲੇ ਤੋਂ ਬਗੈਰ ਕੋਈ ਸ਼ਬਦ ਛੱਡਿਆਂ ਭੇਜ ਸਕਦਾ ਹਾਂ। ਪੰਜਾਬ ਦੇ ਲੋਕ ਖਾਸ ਤੌਰ ਤੇ ਆਪਣੇ ਵਖ ਵਖ ਫੌਜੀ ਸਟੇਸ਼ਨਾਂ ਤੋਂ ਮੁੜ ਆਏ ਹਨ। ਇਹ ਸਾਰੇ ਹਿੰਦੋਸਤਾਨ ਵਿਚ ਵਾਪਰਿਆ ਹੈ (ਇਥੋਂ ਤਕ ਕਿ ਬੰਬਈ ਦੀਆਂ ਰਜਮੈਂਟਾਂ ਵਿਚ ਵੀ) ਸਾਰੀ ਸਵਦੇਸ਼ੀ ਫੌਜ ਨੇ ਸੰਹ ਖਾਧੀ ਹੈ (ਸਚਾਈ ਤੋਂ ਬਿਨਾਂ ਮੈਂ ਕੁਝ ਨਹੀਂ ਲਿਖਦਾ) ਕਿ ਉਹ ਹੁਣ ਸਾਰੇ ਉਲਟਾ ਸਾਡੇ ਵਿਰੁਧ ਹੋਣਗੇ। ਨਾਭਾ ਪਟਿਆਲਾ ਜੀਂਦ ਅਤੇ ਦੂਜੀਆਂ ਰਆਸਤਾਂ ਦੇ

ਰਾਜੇ ਬਹੁਤ ਹੀ ਪਕੀ ਤਰ੍ਹਾਂ ਸਾਡੇ ਖਿਲਾਫ ਹਨ। ਉਨ੍ਹਾਂ ਸਭ ਨੇ ਕਸਮਾਂ ਖਾਧੀਆਂ ਹਨ ਕਿ ਜਦੋਂ ਬਗਾਵਤ ਸ਼ੁਰੂ ਹੁੰਦੀ ਹੈ ਉਹ ਹਥਿਆਰ, ਪੈਸਾ, ਆਦਮੀ ਅਤੇ ਬਰੂਦ ਸਪਲਾਈ ਕਰਨਗੇ। ਉਨਾਂ ਵਿਚੋਂ ਸਾਰੇ ਹੀ, ਇਥੋਂ ਤੱਕ ਕਿ ਸਾਡੇ ਸਾਥੀ ਵੀ, ਪਰ ਬਹੁਤ ਪਹਿਲਾਂ ਨਹੀਂ, ਕਿਉਂਕਿ ਹਾਲਾਂ ਉਹ ਬਰਤਾਨਵੀ ਸਰਕਾਰ ਤੋਂ ਡਰਦੇ ਹਨ, ਇਸ ਕੰਮ ਵਿਚ ਸਹਾਈ ਹੋਣਗੇ।



ਮੈਂ ਤੁਹਾਨੂੰ ਪਹਿਲਾਂ ਲਿਖਿਆ ਸੀ ਕਿ ਮਹਾਰਾਜਾ ਪਟਿਆਲਾ ਨੇ ਕੂਕਾ ਬਨਣ ਤੋਂ ਇਨਕਾਰ ਕਰ ਦਿਤਾ ਹੈ ਪਰ ਹੁਣ ਮੇਰੇ ਕੋਲ ਸਾਰੀ ਗਲ ਪਹੁੰਚੀ ਹੈ ਕਿ ਉਹ ਗੁੱਝਾ ਕੂਕਾ ਹੈ। ਮੈਂ ਤੁਹਾਡੀ ਖਿਦਮਤ ਵਿਚ ਬੇਨਤੀ ਕਰਦਾ ਹਾਂ ਕਿ ਦੇਸ਼ ਦੀ ਭਲਾਈ ਲਈ ਤੇ ਸਾਡੀ ਸਭ ਦੀ ਰਖਿਆ ਲਈ ਹੋਰ ਯੋਰਪੀਨ ਫੌਜੀ ਦਸਤੇ ਮੰਗਵਾ ਲਵੋ। ਅਤੇ ਇਕ ਦਮ ਇਹ ਸਾਰੇ ਬਦਮਾਸ਼ ਫੜ ਲਏ ਜਾਣ ਜਾਂ ਜਲਾਵਤਨ ਜਾਂ ਤੋਪਾਂ ਨਾਲ ਉਡਾਏ ਜਾਣ। ਰਾਮ ਸਿੰਘ ਤੇ ਕੁਝ ਹੋਰ ਵਿਅਕਤੀ ਜਿਨਾਂ ਦੇ ਨਾਂਅ ਮੈਂ ਇਥੇ ਦੇ ਰਿਹਾ ਹਾਂ—ਖਾਸ ਤੌਰ ਤੇ ਰਾਮ ਸਿੰਘ ਤੇ ਮੰਗਲ ਸਿੰਘ ਦੇ ਮਹਾਰਾਜਾ ਪਟਿਆਲਾ ਨਾਲ ਨੇੜਲੇ ਸਬੰਧ ਹਨ ਤੇ ਇਹ ਦੋਵੇਂ ਚੰਗਿਅੜੀਆਂ ਹਨ ਤੇ ਮਹਾਰਾਜਾ ਪਟਿਆਲਾ ਇਨਾਂ ਨੂੰ ਮਚਾ ਰਿਹਾ ਹੈ। ਜਦੋਂ ਇਹ ਭਾਂਬੜ ਮਚਣਾ ਹੈ ਤਾਂ ਇਸਨੂੰ ਛੇਤੀ ਬੁਝਾਇਆ ਨਹੀਂ ਜਾ ਸਕਦਾ। ਇਸ ਨਾਲ ਭਿਆਨਕ ਨੁਕਸਾਨ ਹੋਵੇਗਾ।

ਜੇਕਰ ਇਥੇ ਫਰਾਂਸੀਸੀ ਸਰਕਾਰ ਹੁੰਦੀ ਤਾਂ ਮੈਂ ਇਹ ਚੰਗੀ ਤਰਾਂ ਜਾਣਦਾ ਹਾਂ ਕਿ ਦੇਸੀ ਲੋਕ ਹਾਕਮਾਂ ਦੀਆਂ ਜੁਤੀਆਂ ਦੀ ਧੂੜ ਚਟਦੇ ਹੁੰਦੇ। ਆਪਾ ਹੁਣ ਇਨ੍ਹਾਂ ਨਾਲ ਸਖਤੀ ਨਾਲ ਨਿਬੜੀਏ ਇਹ ਜਾਣਦੇ ਹੋਏ ਕਿ ਇਹ ਲੋਕ ਕਿਸੇ ਗੁਰ-ਪੀਰ ਦੇ ਨਹੀਂ। ਅਤੇ ਇਹ ਸ਼ਾਂਤੀ-ਪੂਰਨ ਜ਼ਿੰਦਗੀ ਵਿਚ ਨਹੀਂ ਰਹਿਣਾ ਚਾਹੁੰਦੇ। ਹਰ ਬਰਤਾਨਵੀ ਦਾ ਦਿਲ ਦੁਖੀ ਹੁੰਦਾ ਹੈ ਜਦੋਂ ਉਹ ਕਾਲਿਆਂ ਦਾ ਇਹ ਰਵੱਈਆ ਦੇਖਦੇ ਹਨ। (ਪਰ ਪ੍ਰਮਾਤਮਾ ਸਾਰੀਆਂ ਮੁਸ਼ਕਲਾਂ ਵਿਚ ਸਾਡੀ ਮਦਦ ਕਰਦਾ ਹੈ) ਸਾਡੀ ਮੇਹਰ ਦੀ ਨਜ਼ਰ ਅਤੇ ਨਰਮ ਕਾਨੂੰਨਾਂ ਕਰਕੇ ਹੀ ਉਨਾਂ ਦੀਆਂ ਅੱਖਾਂ ਵਿਚ ਸਾਡੇ ਪ੍ਰਤੀ ਏਨੀ ਨਫਰਤ ਹੈ। ਸਾਨੂੰ ਹੁਣ ਉਸ ਬਾਰੇ ਇਹ ਨਹੀਂ ਸੋਚਣਾ ਚਾਹੀਦਾ ਕਿ ਭੈਣੀ ਵਾਲਾ ਰਾਮ ਸਿੰਘ ਨੁਕਸਾਨ ਰਹਿਤ ਅਤੇ ਗਰੀਬ ਦੇਸ਼ ਵਾਸੀ ਹੀ ਹੈ।

ਸਾਨੂੰ ਹੁਣ ਆਪਣੀਆਂ ਬਾਹਾਂ ਚਾੜ੍ਹ ਲੈਣੀਆਂ ਚਾਹੀਦੀਆਂ ਹਨ—ਇਹ ਦਸਣ ਲਈ ਕਿ ਕਿ ਅਸੀਂ ਉਨਾਂ ਨੂੰ ਮਿੱਟੀ ਵਿਚ ਮਿਲਾ ਸਕਦੇ ਹਾਂ। ਸਾਨੂੰ ਕਾਲਿਆਂ ਦੇ ਨੌਕਰ ਕਹਾਉਣ ਨਾਲੋਂ ਆਪਣੀਆਂ ਜ਼ਿੰਦਗੀਆਂ ਨੂੰ ਪਹਿਲ ਦੇਣੀ ਪਵੇਗੀ। ਕਾਲੇ ਸਮਝਦੇ ਹਨ ਕਿ ਉਹ ਵੇਲੇ ਕੁਵੇਲੇ ਅੰਗਰੇਜ਼ ਨੂੰ ਜਿਵੇਂ ਚਾਹੁਣ ਕਰ ਸਕਦੇ ਹਨ। ਇਹ ਸੌਦਾ ਨਾਜ਼ੁਕ ਹੈ ਇਸਨੂੰ ਜਿਵੇਂ ਮਰਜ਼ੀ ਮੋੜਿਆ ਜਾ ਸਕਦਾ ਹੈ ਇਸ ਤੋਂ ਬਾਦ ਇਹ ਕਾਬੂ ਵਿਚ ਨਹੀਂ ਆਵੇਗਾ। ਕੋਈ ਆਦਮੀ ਵੀ ਇਸ ਸ਼ਰਾਰਤ ਅਤੇ ਸਾਜ਼ਸ਼ ਨੂੰ ਫੜਣ ਦੇ ਕਾਬਲ ਨਹੀਂ ਹੋਵੇਗਾ ਜਿੰਨਾ ਚਿਰ ਕਿ ਹਰ ਕੂਕੇ ਨੂੰ ਗੋਲੀ ਨਾਲ ਨਹੀਂ ਉਡਾਇਆ ਜਾਂਦਾ ਜਾ ਤਸੀਹੇ ਨਹੀਂ ਦਿਤੇ ਜਾਂਦੇ। ਜਿਹੜਾ ਕਿ ਇਸ ਮੌਕੇ ਕੋਈ ਜ਼ੁਲਮ ਨਹੀਂ ਕਹਿਲਾਏਗਾ। ਅਤੇ ਇਹ ਸਰਕਾਰ ਦਾ ਫਰਜ਼ ਹੀ ਹੋਵੇਗਾ। ਇਸ ਬਗਾਵਤ ਨਾਲ ਸਖਤੀ ਨਾਲ ਪੇਸ਼ ਆਉਣਾ ਚਾਹੀਦਾ ਹੈ। ਇਸ ਵਿਚ ਬਹੁਤ ਡੂੰਘੀ ਬੁਰਾਈ ਛੁਪੀ ਹੋਈ ਹੈ। ਮੈਂ ਖਿਆਲ ਕਰਦਾ ਹਾਂ ਕਿ ਸਰਕਾਰ ਇਕ ਬਹੁਤ ਅਕਲਮੰਦੀ ਦਾ ਕੰਮ ਕਰ ਰਹੀ ਹੋਵੇਗੀ ਜੇਕਰ ਇਹ ਖਬਰਾਂ ਲਿਆਉਣ ਵਾਲੇ ਵਿਅਕਤੀ ਨੂੰ ਸਾਂਭ ਲਿਆ ਜਾਵੇ। ਉਸਦੇ ਕੋਲ ਚੋਖਾ ਦੇਣ ਵਾਲੀਆਂ ਕੁਝ ਦਸਤਾਵੇਜ਼ਾਂ ਤੇ ਹੋਰ ਚੀਜ਼ਾਂ ਹਨ। ਜੋ ਕੁਝ ਉਸ ਕੋਲ ਸੀ ਉਹ ਇਨਾਂ ਤਿੰਨਾਂ ਸਾਲਾਂ ਵਿਚ, ਜਦੋਂ ਦਾ ਕੂਕਾ ਕਾਰੋਬਾਰ ਸ਼ੁਰੂ ਹੋਇਆ ਹੈ, ਖਰਚ ਕਰ ਦਿਤਾ ਹੈ। ਰਾਮ ਸਿੰਘ ਦਾ ਪੈਰੋਕਾਰ ਬਣਨ ਲਈ ਉਸਨੂੰ ਕੁਝ ਚੰਦਾ ਵੀ ਦੇਣਾ ਪੈਂਦਾ ਹੈ। ਉਹ ਇਕ ਵਧੀਆ ਸੂਤਰ ਹੈ ਜਿਥੋਂ ਅਸੀਂ ਭਰੋਸੇਯੋਗ ਖਬਰਾਂ ਪ੍ਰਾਪਤ ਕਰ ਸਕਦੇ ਹਾਂ। ਕਿਉਂਕਿ ਉਹ ਸਬੰਧਤ ਫਿਰਕੇ ਨਾਲ



ਸਬੰਧ ਰਖਦਾ ਹੈ। ਬੇਸ਼ਕ ਉਹ ਬੇਸਬਰੀ ਨਾਲ ਨਿਗਰਾਨੀ ਰਖ ਰਿਹਾ ਹੈ ਪਰ ਜੇਕਰ ਅਸੀ ਉਸਦੀ ਸਰਵਿਸ ਨੂੰ ਸਰਕਾਰੀ ਮਾਨਤਾ ਦੇ ਦੇਈਏ ਤਾਂ ਦੁਨੀਆਂ ਵਿਚ ਬਰਤਾਨੀਆਂ ਦੇ ਸਾਰੇ ਖਜ਼ਾਨਿਆਂ ਨਾਲੋਂ ਇਹ ਖਜ਼ਾਨਾ ਵਧੀਆਂ ਹੋਵੇਗਾ। 'ਮੇਰਾ ਖਿਆਲ ਹੈ ਇਸ ਤਰ੍ਹਾਂ ਦੇ ਆਦਮੀ ਨੂੰ ਜ਼ਰੂਰ ਸੁਨਣਾ ਚਾਹੀਦਾ ਹੈ ਤੇ ਉਸਨੂੰ ਮਾਣ ਦਿਤਾ ਜਾਣਾ ਚਾਹੀਦਾ ਹੈ। ਉਹ ਰਜ਼ਾਮੰਦ ਹੈ ਜੇਕਰ ਉਸਨੂੰ ਸਰਕਾਰ ਵਲੋਂ ਇਜਾਜ਼ਤ ਹੋਵੇ ਤੇ ਉਸਨੂੰ ਉਤਸ਼ਾਹਿਤ ਕੀਤਾ ਜਾਵੇ ਤਾਂ ਅਜੇਹੀ ਬਗਾਵਤ ਦੇ ਆਖਰੀ ਦਿਨਾਂ ਤਕ ਦੀਆਂ ਖਬਰਾਂ ਵੀ ਉਹ ਦੇ ਸਕਦਾ ਹੈ ਜਿਸਦੀ ਉਮੀਦ ਕੀਤੀ ਜਾਂਦੀ ਹੈ। ਜਦੋਂ ਹਥਿਆਰ ਇਕਠੇ ਕੀਤੇ ਜਾਂਦੇ ਹਨ। ਇਸ ਆਦਮੀ ਨੂੰ ਹਰ ਘਟਨਾ ਦੀ ਖਬਰ ਹੁੰਦੀ ਹੈ। ਇਹ ਆਦਮੀ ਹਰ ਵਕਤ ਬਰਤਾਨਵੀ ਸਰਕਾਰ ਨੂੰ ਹਰ ਹਲਾਤ ਤੋਂ ਜਾਣੂ ਕਰਵਾ ਸਕਦਾ ਹੈ ਪਰ ਪਿਛਲੇ ਤਿੰਨਾਂ ਸਾਲਾਂ ਦੇ ਕੰਮ ਬਦਲੇ ਕੁਝ ਹੌਸਲੇ ਦੀ ਉਸਨੂੰ ਜ਼ਰੂਰਤ ਹੈ। ਕਿਉਂਕਿ ਉਹ ਰਾਮ ਸਿੰਘ ਦਾ ਪੈਰੋਕਾਰ ਹੁੰਦੇ ਹੋਏ ਵੀ ਸਾਡਾ ਕੰਮ ਕਰਦਾ ਰਿਹਾ ਹੈ। ਜਿਹੜਾ ਵਿਅਕਤੀ ਸਰਕਾਰ ਵਾਸਤੇ ਆਫਤ ਵਿਚ ਪੈਂਦਾ ਉਸਨੂੰ ਭੁਲਾਉਣਾ ਨਹੀਂ ਚਾਹੀਦਾ। ਇਸ ਵੇਲੇ ਸਾਰਾ ਹਿੰਦੋਸਤਾਨ ਅੰਦਰੋ ਅੰਦਰੀ ਪੂਰਨ ਸੰਘਰਸ਼-ਸ਼ੀਲ ਹੈ। ਇਕ ਪਾਸੇ ਰੂਸੀ ਦੂਜੇ ਪਾਸੇ ਕਾਬਲ ਅਤੇ ਅਫਗਾਨਿਸਤਾਨ ਦੇ ਆਖੂੰਦ ਕਾਬੀਲੇ, ਤੇ ਟੋਕਾਂ ਦੀਆਂ ਲੜਾਈਆਂ ਸਭ ਨੂੰ ਧਿਆਨ ਨਾਲ ਵਾਚਣਾ ਚਾਹੀਦਾ ਹੈ। ਇਨਾਂ ਨੂੰ ਸਾਡੇ ਵਿਰੁੱਧ ਖੁਲੀ ਬਗਾਵਤ ਦੇ ਸਿਲਸਿਲੇ ਵਿਚ ਪਿਛੇ ਨਹੀਂ ਛਡਦਾ ਚਾਹੀਦਾ। ਆਪਣੇ ਪ੍ਰਮਾਤਮਾ ਲਈ ਇਨਾਂ ਦੀਆਂ ਉਚੀਆਂ ਅਵਾਜ਼ਾਂ ਨੂੰ ਨਜ਼ਰ-ਅੰਦਾਜ਼ ਨਹੀਂ ਕਰਨਾ ਚਾਹੀਦਾ। ਉਹ ਸਮਾਂ ਕਿਸੇ ਵੀ ਵੇਲੇ ਆ ਸਕਦਾ ਹੈ। ਜਦੋਂ ਹੀ ਉਨਾਂ ਨੂੰ ਮੌਕਾ ਮਿਲਿਆ ਉਹ ਅੰਗਰੇਜ਼ਾਂ ਨੂੰ ਆਪਣੇ ਵਾਰ ਦਾ ਨਿਸ਼ਾਨਾਂ ਬਨਾਉਣਗੇ। ਅਤੇ ਆਪਣੇ ਖੂਨ ਨਾਲ ਆਪਣੀ ਧਰਤੀ ਨੂੰ ਰੰਗ ਦੇਣਗੇ। ਇਹ ਅਜੇਹੀ ਹੀ ਲਹਿਰ ਹੈ ਜਿਸ ਤਰਾਂ ਦੀ ਮੁਗਲ ਸ਼ਹਿਜ਼ਾਦਿਆਂ ਦੇ ਰਾਜ ਦੌਰਾਨ ਚਲੀ ਸੀ। ਜਦੋਂ ਮੁਸਲਮਾਨ ਹਿੰਦੂਆਂ ਦੇ ਵਿਰੁਧ ਲੜੇ। ਗੁਰੂ ਗੋਬਿੰਦ ਸਿੰਘ ਉਦੋਂ ਜਿਵੇਂ ਸਾਧਨਾਂ ਦੀ ਵਰਤੋਂ ਕਰਦਾ ਸੀ ਇਹ ਸਿਲਸਿਲਾ ਵੀ ਉਸੇ ਤਰ੍ਹਾਂ ਦਾ ਹੈ। ਸਰਕਾਰ ਨੂੰ ਸਾਰੇ ਪ੍ਰੋਗਰਾਮ ਦਾ ਅਜੇ ਵੀ ਨਹੀਂ ਪਤਾ ਹੈ।

ਰਾਮ ਸਿੰਘ ਦਾ ਇਕ ਹੋਰ ਅੱਧ ਪਚੱਦਾ ਭਾਸ਼ਨ ਇਵੇਂ ਚਲਦਾ ਹੈ। "ਇਥੇ ਹਾਜ਼ਰ ਭਲੇ ਸਿਖੋ ਸੁਣੋ। ਮੈਂ ਤੁਹਾਨੂੰ ਉਹਨਾਂ ਈਸਾਈਆਂ ਦੇ ਜੂਲੇ ਹੇਠੋਂ ਮੁਕਤ ਕਰਾਉਣ ਆਇਆਂ ਹਾਂ ਜਿਨਾਂ ਦੇ ਅਸੀਂ ਗੁਲਾਮ ਰਹੇ ਹਾਂ ਅਤੇ ਅਸੀਂ ਆਜ਼ਾਦੀ ਵਾਸਤੇ ਲੜਾਂਗੇ ਅਤੇ ਮੈਂ ਦੇਸ਼ ਸਿਖਾਂ ਦੇ ਹਵਾਲੇ ਕਰਾਂਗਾ ਜਿਹੜੇ ਕਿ ਅੰਤਮ ਬਾਦਸ਼ਾਹ ਵਜੋਂ ਰਾਜ ਕਰਣਗੇ ਅਤੇ ਇਸ ਤੋਂ ਇਲਾਵਾ ਮੇਰੇ ਅਕਾਲ ਪੁਰਖ ਨੇ ਮੈਨੂੰ ਦਸਿਆ ਹੈ ਕਿ ਦੇਸ਼ ਹਿੰਦੂਆਂ ਦਾ ਹੈ ਅਤੇ ਇਸਾਈਆਂ ਪਾਸ ਬਹੁਤੀ ਦੇਰ ਨਹੀਂ ਰਹਿ ਸਕੇਗਾ। ਕਿਉਂਕਿ ਉਹ ਗਊਆਂ ਮਾਰਦੇ ਅਤੇ ਖਾਂਦੇ ਹਨ ਅਤੇ ਇਸ ਵਾਸਤੇ ਉਹਨਾਂ ਵਿਰੁਧ ਬਗਾਵਤ ਕਰਨੀ ਜਾਇਜ਼ ਹੈ।" ਉਸ ਪਿਛੋਂ ਉਹ ਕਹਿੰਦਾ ਹੈ ਕਿ ਮੈਂ ਉਹ ਹਾਂ ਜੋ ਤੁਹਾਡਾ ਮੁਕਤੀ ਦਾਤਾ ਬਣਾ ਕੇ ਭੇਜਿਆ ਗਿਆ ਹਾਂ ਅਤੇ ਮੈਂ ਸਿਖਾਂ ਦੇ ਗਰੰਥ ਜਾਂ ਅੰਜੀਲ ਅਨੁਸਾਰ ਸਭ ਖਤਰੀਆਂ, ਸੋਢੀਆਂ, ਬੇਦੀਆਂ ਦੇ ਕਬੀਲੇ ਅਤੇ ਜਾਤਾਂ ਨੂੰ ਇਸਾਈ ਸਰਕਾਰ ਵਿਰੁਧ ਖੜਾ ਕਰਨ ਲਈ ਪਾਬੰਦ ਹਾਂ ਅਤੇ ਮੁਸਲਮਾਨਾਂ ਨੂੰ ਵੀ ਆਪਣੇ ਨਾਲ ਮਿਲਾਵਾਂਗਾ ਅਤੇ ਮੈਂ ਰਾਮ ਸਿੰਘ ਬਗਾਵਤ ਵਾਸਤੇ ਲੋੜੀਂਦੀ ਹਰ ਚੀਜ਼ ਦਾ ਪਰਬੰਧ ਕਰਾਂਗਾ। ਇਸ ਵਾਸਤੇ ਖੁਸ਼ ਰਹੋ ਅਤੇ ਹਿੰਮਤ ਰਖੋ ਤੁਸੀਂ ਬਹੁਤ ਬਹਾਦਰ ਹੋ।"

ਕੁਝ ਸਮਾਂ ਪਹਿਲਾਂ ਉਸਨੂੰ ਇਕ ਸੁਆਲ ਪੁਛਿਆ ਗਿਆ। ਜਦੋਂ ਕਿ ਬਹੁਤ ਵੱਡੀ

(ਬਾਕੀ ਸਫਾ ੫੯ ਤੇ)



ਸ: ਗੁਰਚੈਨ ਸਿੰਘ ਦੇ ਬੰਗਲੇ ਵਿਚ, ਸ੍ਰੀ ਸਤਿਗੁਰੂ ਜੀ ਸੂਬਾ ਦਰਸ਼ਨ ਸਿੰਘ ਜੀ ਨਾਲ । ਪਿਛੇ ਹਜ਼ੂਰੀ ਸੇਵਕ ਸੰਤ ਮਹਿੰਦਰ ਸਿੰਘ ਪੂਰਬਾ ।



ਯਾਤਰੂਆਂ ਦੇ ਠਹਿਰਣ ਲਈ ਕੀਨੀਆ ਦੇ ਨੈਸ਼ਨਲ ਪਾਰਕ ਵਿਚ ਬਣੀ ਸਾਲਟਲਿਕ ਲਾਜ । ਤਸਵੀਰ ਵਿਚ ਖੜੇ ਖਧਿਉਂ ਸ: ਕੁਲਦੀਪ ਸਿੰਘ (ਨੈਰੋਬੀ), ਰਾਗੀ ਹਰਬੰਸ ਸਿੰਘ ਘੁਲਾ, ਸੰਤ ਮਹਿੰਦਰ ਸਿੰਘ ਪੂਰਬਾ ਅਤੇ ਸ: ਸਤਿਨਾਮ ਸਿੰਘ (ਨੈਰੋਬੀ)

## ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਕੀਨੀਆ ਵਿਚ

ਉਹੁਰੂ ਪਾਰਕ ਤੋਂ ਦਿਸਦਾ ਨੈਰੋਬੀ ਸਿਟੀ ਸੈਂਟਰ ।



ਵਿਸ਼ੇਸ਼ ਸਪਲੀਮੈਂਟ—

ਯਾਤਰਾ ਲੇਖ—



# ਜੰਗਲੀ ਜੀਵਾ ਦੀ ਧਰਤੀ ਵਿਚ

ਪ੍ਰੀਤਮ ਸਿੰਘ ਕਵੀ

**ਸੁਅਵਸਰ**

ਈਸਟ ਅਫਰੀਕਨ ਨਾਮਧਾਰੀ ਸੰਗਤ ਨੈਰੋਬੀ (ਕੇਨੀਆ) ਦੀਆਂ ਮਨਿਮਰ ਪਰ ਆਗ੍ਰਹਿਪੂਰਨ ਬਾਰ ਬਾਰ ਕੀਤੀਆਂ ਬੇਨਤੀਆਂ ਨੂੰ ਪਰਵਾਨ ਕਰਦਿਆਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਪਿਛਲੇਰੇ ਮਹੀਨੇ (ਜੁਲਾਈ ੧੯੭੯) ਦੀ ਪੰਦਰਾਂ ਤਾਰੀਖ ਨੂੰ ਕੇਨੀਆ ਦੀ ਰਾਜਧਾਨੀ ਨੈਰੋਬੀ ਵਿਖੇ, ਹਵਾਈ ਸਫਰ ਦੁਆਰਾ ਪਧਾਰੇ। ਸਤਿਗੁਰ ਜੀ ਦੇ ਨੈਰੋਬੀ ਪਹੁੰਚਦਿਆਂ ਹੀ ਇਕ ਫੋਨ ਦਿੱਲੀ ਨੂੰ ਖੜਕਿਆ : ਕਵੀ ਜੀ ਨੂੰ ਕਿਸੇ ਵੀ ਪਹਿਲੇ ਉਡਦੇ ਜਹਾਜ਼ ਵਿਚ ਨੈਰੋਬੀ ਭੇਜ ਦਿਓ।

16 ਜੁਲਾਈ ਨੂੰ, ਰਾਤ ਤਕ, ਇਹ ਖੁਸ਼ਖਬਰੀ ਮੇਰੀ ਕੰਨੀਂ ਪੈ ਗਈ। ਸੁਭਾਵਕ ਸੀ ਮੈਂ ਉਤਸੁਕਤਾ ਦੇ ਵਹਿਣ ਵਿਚ ਵਹਿ ਜਾਂਦਾ। ਇਕ ਦਮ ਮੇਰੇ ਮਸਤਕ ਵਿਚ ਗਰੰਥ ਸਾਹਿਬ ਜੀ ਦੀਆਂ ਇਹ ਤੁਕਾਂ, ਜੁ ਸਤਿਗੁਰੂ ਦੇ ਚਰਿੱਤਰ ਨੂੰ ਬਿਆਨਦੀਆਂ ਹਨ, ਕੂੰਦ ਗਈਆਂ :

ਹਉ ਬਲਿਹਾਰੀ ਸਤਿਗੁਰੂ ਪੂਰੇ।
ਸਰਨ ਕੇ ਦਾਤੇ, ਬਚਨ ਕੇ ਸੂਰੇ।

[ਮਹਲਾ ੩, ਆਦਿ ਗਰੰਥ, ਪੰਨਾ ੧੦੭੩]

ਕਮਿਊਨਿਸਟ ਪ੍ਰੈਸ ਦੇ, ਜਲੰਧਰ ਵਿਚ ਮੈਨਜਰ ਬਣੇ ਬੈਠੇ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਨੇ ਇੰਗਲੈਂਡ, ਅਮਰੀਕਾ ਅਤੇ ਕੈਨੇਡਾ ਦਾ ਭਰਮਣ ਮੈਨੂੰ ਆਪਣੇ ਨਾਲ ਕਰਵਾਣ ਦਾ ਮਾਣ ਦਿਤਾ ਸੀ (੧੯੭੪)। ਓਦੋਂ ਭਾਰਤ ਵਾਪਸੀ ਤੇ ਰਾਜਧਾਨੀ ਦਿੱਲੀ ਵਿਚ ਜਹਾਜ਼ੋਂ ਉਤਰਦਿਆਂ ਹੀ ਮੇਰੇ ਕੰਨ ਵਿਚ ਫੂਕ ਮਾਰੀ ਹੁਣ ਤੁਹਾਨੂੰ ਅਫ਼ਰੀਕਾ ਵਖਾਉਣਾ ਹੈ ਕਦੇ!

ਮੇਰਾ ਕੋਈ ਸਿਫਾਰਸ਼ੀ ਨਹੀਂ ਸੀ, ਕਿਸੇ ਨੂੰ ਮੈਂ ਬਹਾਨੇ ਨਾਲ ਵੀ ਨਹੀਂ ਸੀ ਕਿਹਾ। ਇਹ ਸਤਿਗੁਰੂ ਦੀ ਕਿਰਪਾ ਹੀ ਸੀ ਜਿਸਨੇ ਪਹਿਲੀ ਵਾਰ ਦੁਨੀਆਂ ਦੇ ਪ੍ਰਮੁੱਖ ਦੇਸ਼ਾਂ ਦੀ ਸੈਰ ਕਰਵਾਈ ਤੇ ਹੁਣ ਚੌਥੇ ਬਰੇ ਆਜ਼ਮ ਵਿਚ ਲੈ ਜਾਣ ਦਾ ਇਕਰਾਰ ਦੇ ਦਿੱਤਾ ਸੀ। ਇਹ ਸੁਪਨਾ ਤਾਂ ਮੇਰੀਆਂ ਅਖੀਆਂ ਵਿਚ ਲਟਕਣ ਲਗ ਪਿਆ ਪਰ ਪੂਰਤੀ ਕਦੋਂ ਹੋਣੀ ਸੀ! ਇਹ ਆਸ਼ਵਾਸਨ ਬਖ਼ਸ਼ ਕੇ ਸਤਿਗੁਰੂ ਜੀ ਆਪਣੇ ਪ੍ਰੋਗਰਾਮਾਂ ਵਿਚ ਰੁੱਝ ਗਏ ਤੇ ਮੈਂ ਸਿੱਪ ਵਿਚ ਪਈ ਸਵਾਂਤ ਬੂੰਦ ਨੂੰ ਲੈ ਹੋਰ ਗਹਿਰਾ ਉਤਰ ਗਿਆ।

੧੯੭੪ ਅਤੇ ੭੯ ਦੇ ਦਰਮਿਆਨ ਦੋ ਵਾਰ ਸਤਿਗੁਰੂ ਜੀ ਅਫ਼ਰੀਕਾ ਗਏ। ਇਕ ਵਾਰ ਜਾਂਦੇ ਹੋਏ ਮੈਨੂੰ ਆਪ ਹੀ ਆਖਿਆ : ਐਵੇਂ ਦੋ-ਦੋ ਚਾਰ-ਚਾਰ ਦਿਨਾਂ ਲਈ ਜਾਣਾ ਤੇਰੇ ਕੰਮ ਦਾ ਨਹੀਂ ਕਿਤੇ ੧੫-੨੦ ਦਿਨਾਂ ਲਈ ਜਾਣਾ ਹੋਇਆ ਤਾਂ ਲੈ ਜਾਵਾਂਗਾ। ਮੇਰੀ ਖੁਸ਼ੀ ਨੂੰ ਆਖਰ ਆ ਗਈ : ਮੈਂ ਕਿਵੇਂ ਪਿਆਰੇ ਤੇ ਪੂਜਿਆ ਸਤਿਗੁਰੂ ਦੀ ਯਾਦ ਵਿਚ ਹਾਂ!

ਉਸਨੂੰ ਯਾਦ ਵੀ ਕੀ ਕਰਵਾਣਾ ਜਿਸਦੇ ਆਪਣੇ ਹੀ ਚੇਤੇ ਵਿਚ ਹੋਈਏ। ਪਹਿਲਾਂ ਤਾਂ ਮੈਂ ਸਤਿਗੁਰੂ ਜੀ ਤੋਂ ਦੂਰ ਸਾਂ ਦੇਹ ਕਰਕੇ ਤੇ ਵਿਹਾਰ ਕਾਰਨ ਪਰ ਅਜ ਕਲ ਤਾਂ ਮੈਂ ਉਨ੍ਹਾਂ ਦੇ ਰਾਹ ਵਿਚ ਸਾਂ—ਦਿੱਲੀ, ਤੇ ਕੰਮ ਵੀ ਮੈਨੂੰ ਕੋਈ ਨਹੀਂ ਸੀ।

ਕਿਸੇ ਦੱਸਿਆ ਸੀ ਕਿ ਇਸ ਵਾਰ ਅਫ਼ਰੀਕਾ ਦੌਰੇ ਦੇ ਨੌਂ ਜਣਿਆਂ ਦੇ ਜਥੇ ਵਿਚ ਮੈਂ ਵੀ ਸਾਂ। ਜਦੋਂ ਪਰੋਗ੍ਰਾਮ ਪਕਾਅ ਤੇ ਆਇਆ ਤਾਂ ਮੇਰਾ ਨਾਮ ਫਹਿਰਿਸਤੋਂ ਗ਼ਾਇਬ ਸੀ। ਪਰ ਸਤਿਗੁਰੂ ਜੀ ਦੀ ਅੰਦਰਲੀ ਲਿਸਟ ਵਿਚ ਮੇਰੇ ਤੇ ਕਾਟਾ ਤਾਂ ਨਹੀਂ ਸੀ ਵੱਜਾ! ਜਿਨ੍ਹਾਂ ਨੇ ਆਪ ਹੀ ਕਿਰਪਾ ਕਰਕੇ ਵਚਨ ਦਿੱਤਾ ਸੀ ਉਹਨਾਂ ਨੂੰ ਨਿਭਾਉਣ ਦਾ ਵੀ ਅਹਿਸਾਸ ਸੀ। ਜਦੋਂ ਮੈਨੂੰ ਨੈਰੋਬੀ ਭੇਜਣ ਲਈ ਫੋਨ 'ਕੁਇਕ ਟ੍ਰੈਵਲਜ਼' ਵਾਲੇ ਸ਼੍ਰੀ ਗੁਰਭਜਨ ਸਿੰਘ ਨੂੰ ਆਇਆ ਅਤੇ ਮੈਨੂੰ ਸੂਚਨਾ ਮਿਲੀ, ਧਰਤੀ ਦੇ ਚੌਥੇ ਮਹਾਦੀਪ ਅਫ਼-ਰੀਕਾ ਵਿਚ ਜਾਣ ਦਾ ਚਾਅ ਤਾਂ ਚੜ੍ਹਿਆ ਹੀ ਪਰ ਇਸ ਗੱਲ ਨੇ ਵੀ ਨਸ਼ਿਆ ਦਿਤਾ ਕਿ ਮੈਂ ਆਪਣੇ ਸਤਿਗੁਰੂ ਦੀ ਗਿਣਤੀ ਵਿਚ ਹਾਂ। ਜਿਹੜੇ ਗਿਣਤੀ ਵਿਚ ਨਹੀਂ ਉਹਨਾਂ ਬਾਰੇ ਪੂਰਵ-ਗੁਰੂਆਂ ਨੇ ਲਿਖਿਆ ਹੈ :

ਸਤਿਗੁਰ ਕੀ ਗਣਤੈ ਘੁਸੀਐ ਦੁਖੇ ਦੁਖ ਵਿਹਾਇ।

[ਸਲੋਕ ਮਹਲਾ ੩, ਆਦਿ ਗਰੰਥ, ਪੰਨਾ ੩੧੪

× × × ×

ਜਦੋਂ ਮਨ ਤੇਜ਼ ਗਤੀ ਵਿਚ ਉਡਦਾ ਹੋਵੇ ਅਤੇ ਸਵਾਰੀ ਪਿੱਛੇ ਰਹਿ-ਰਹਿ ਜਾਂਦੀ ਹੋਵੇ ਕੂਹ-ਨੀ ਜਿਹਾ ਲਗਦਾ ਹੈ। ਅਜੇ ਵਿਗਿਆਨ ਮਨ ਜਿੰਨੀ ਤੇਜ਼ ਅਸਵਾਰੀ ਨਹੀਂ ਤਿਆਰ ਸਕਿਆ! ਏਅਰ ਇੰਡੀਆ ਦੇ 'ਅਕਬਰ' ੭੪੭ ਬੋਇੰਗ ਦੀ ਉਡਾਣ ਮਸਾਂ ਡੇਢ ਘੰਟੇ ਵਿਚ ਦਿੱਲੀਓਂ ਬੰਬਈ ਲੈ ਜਾ ਸਕੀ! ਅੱਗੇ, ਰਾਤ ਦਾ ਨਿਵਾਸ ਭਾਵੇਂ ਸ਼ਾਹੀ ਹੋਟਲ ਸੈਂਟਰਨ ਵਿਚ ਸੀ ਪਰ ਮਨ ਤਾਂ ਅਗਾਹਾਂ ਨੂੰ ਤਾਂਘਦਾ ਸੀ। ੧੯ ਜੁਲਾਈ ਦਾ ਚੱਲਿਆ ੨੦ ਨੂੰ ਰਾਤੀਂ ਅੰਬਾਕਾਸੀ ਏਅਰ ਪੋਰਟ (ਨੈਰੋਬੀ) ਤੇ ਜਾ ਉਤਰਿਆ। ਰਾਹ ਵਿਚ ਆਏ ਅਦਨ, ਅਦੀਸ ਅਬਾਬਾ ਏਅਰ ਪੋਰਟਾਂ ਤੇ ਹਵਾਈ ਨਜ਼ਾਰਿਆਂ ਦਾ ਜ਼ਿਕਰ ਨਹੀਂ ਕਰਦਾ, ਇਹ ਵੀ ਨਹੀਂ ਦੱਸਦਾ ਕਿ ਕਿਵੇਂ ਸ: ਮਨਜੀਤ ਸਿੰਘ ਨੈਰੋਬੀ ਨੇ ਸਕਿਊਰਿਟੀ ਚੈੱਕ ਤੋਂ ਮੁਕਤ ਕਰਵਾਇਆ। ਦੱਸਣ ਵਾਲੀ ਗੱਲ ਤਾਂ ਏਨੀ ਹੈ ਕਿ ੨੦ ਜੁਲਾਈ ਰਾਤ ਦੇ ੯ ਵਜੇ (ਨੈਰੋਬੀ ਟਾਈਮ) ਨਾਮਧਾਰੀ ਸੰਗਤ ਦੇ ਪ੍ਰਧਾਨ ਸ: ਸਰਵਣ ਸਿੰਘ ਸੋਖੀ ਤੇ ਸਕੱਤਰ ਸ: ਹਰਭਜਨ ਸਿੰਘ ਸੀਰ੍ਹਾ ਨੇ ਮੈਨੂੰ ਸ੍ਰੀ ਚਰਨਾਂ ਵਿਚ ਜਾਂ ਖਲ੍ਹਿ-ਆਰਿਆ। ਸਾਕਾਰ ਪਿਆਰ ਦੇ ਚਰਨ ਕੰਵਲਾਂ ਵਿਚ ਪਹੁੰਚ ਕੇ ਜੋ ਮਨ ਦੀ ਸਥਿਤੀ ਹੋਈ, ਕਬੀਰ ਉਸ ਨੂੰ ਪਹਿਲਾਂ ਹੀ ਠੀਕ ਤਰ੍ਹਾਂ ਬਿਆਨ ਚੁਕਾ ਹੈ :

ਕਬੀਰ, ਸੁਰਗ ਨਰਕ ਤੇ ਮੈਂ ਰਹਿਓ ਸਤਿਗੁਰ ਕੇ ਪਰਸਾਦਿ<br>
ਚਰਨ ਕਮਲ ਕੀ ਮਉਜ ਮਹਿ ਰਹਉ ਅੰਤਿ ਅਰੁ ਆਦਿ।<br>
ਕਬੀਰ, ਚਰਨ ਕਮਲ ਕੀ ਮਉਜ ਕੋ ਕਹਿ ਕੈਸੇ ਉਨਮਾਨ<br>
ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ।

[ਆਦਿ ਗਰੰਥ, ਪੰਨਾ ੧੩੭੦

ਜਿਨ੍ਹਾਂ ਨੂੰ 'ਚਰਨ ਕੰਵਲਾਂ' ਵਿਚ ਬੈਠਣ ਦਾ ਕਦੇ ਅਵਸਰ ਨਹੀਂ ਮਿਲਿਆ ਉਹ ਵਿਚਾਰੇ ਇਸ ਸੁਖ ਦਾ ਕੀ ਅਨੁਮਾਨ ਲਾ ਸਕਦੇ ਹਨ!

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ੧੫ ਜੁਲਾਈ ਰਾਤ ਦੇ ਨੈਰੋਬੀ ਪਹੁੰਚੇ ਹੋਏ ਸਨ। ਆਪ ਦੇ ਨਾਲ ਭਾਰਤੋਂ ਹੋਰ ਆਏ ਸਨ : ਮਾਤਾ ਚੰਦ ਕੌਰ ਜੀ ਸ੍ਰੀ ਮਹਿਲ, ਸੰਤ ਮਹਿੰਦਰ ਸਿੰਘ ਪੂਰਵਾ ਨਿੱਜੀ ਸੇਵਕ, ਪੂਰਵਾ-ਪਤਨੀ ਬੀਬੀ ਸੁਖਵਿੰਦਰ ਕੌਰ, ਪੰਡਿਤ ਗੋਪਾਲ ਸਿੰਘ ਜੀ ਮੁੱਖ ਪਰਚਾਰਕ, ਸੰਤ ਖਜ਼ਾਨ ਸਿੰਘ, ਹਰਬੰਸ ਸਿੰਘ ਘੁੱਲਾ ਰਾਗੀ ਅਤੇ ਹੋਰ ਸਨ ਸ: ਸੁਰਿੰਦਰ ਸਿੰਘ ਮਨਚੰਦਾ ਸਤਿਗੁਰੂ ਜੀ ਦੇ ਵਿਦੇਸ਼ ਸਚਿਵ ਤੇ ਸਹਾਇਕ। ਇਹਨਾਂ ਦਾ ਇਸ਼ਕ ਹੈ ਪੱਲਿਓਂ ਪਹਿਲੇ ਦਰਜੇ ਦਾ ਹਵਾਈ ਟਿਕਟ ਲੈ ਕੇ ਸਤਿਗੁਰੂ ਜੀ ਦੇ ਨਾਲ ਵਿਦੇਸ਼ ਯਾਤਰਾਵਾਂ ਕਰਨੀਆਂ ਅਤੇ ਸਫ਼ਰ ਦੌਰਾਨ ਕਿਸੇ ਵੀ ਸਮੱ-ਸਿਆ ਦਾ ਸਮਾਧਾਨ ਕਰਨਾ।

ਮੇਰੇ ਪਹੁੰਚਣ ਤਕ ਸ੍ਰੀ ਸਤਿਗੁਰੂ ਜੀ ਰੁਆਂਡਾ ਦਾ ਹਵਾਈ ਸਫ਼ਰ ਕਰ ਕੇ ਆਪਣੇ ਪ੍ਰੇਮੀਆਂ ਨੂੰ ਦਰਸ਼ਨ ਦੇ ਆਏ ਸਨ। ਸੰਤ ਪ੍ਰਤਾਪ ਸਿੰਘ ਫਲੌਰਾ ਦੇ ਬੰਗਲੇ ਇਕ ਅਖੰਡ ਪਾਠ ਦਾ ਭੋਗ ਵੀ ਹਜ਼ੂਰੀ ਵਿਚ ਪੈ ਚੁਕਾ ਸੀ।

× + ×

### ਜੰਗਲੀ ਜੀਵਾਂ ਦੀ ਆਖ਼ਰੀ ਪਨਾਹਗਾਹ

ਚੰਗਾ ਇਹੋ ਰਹੇਗਾ ਥੋੜਾ ਕੁ ਅਫਰੀਕਾ ਦੇ ਦੇਸ਼ 'ਕੇਨੀਆ' ਬਾਰੇ ਜਾਣ ਲਈਏ।

'ਕੇਨੀਆ' ਨਾਮ ਇਸ ਦੇਸ਼ ਨੂੰ 'ਕਿਕਿਊ' ਕਬੀਲੇ ਤੋਂ ਪ੍ਰਾਪਤ ਹੋਇਆ ਹੈ। ਕਿਕਿਊ ਲੋਕਾਂ ਦੀ ਧਰਤੀ ਉਤੇ ਖਲੋਤਾ, ਏਥੋਂ ਦਾ ਸਭ ਤੋਂ ਉੱਚਾ ਪਰਬਤ 'ਮਾਊਂਟ ਕੇਨੀਆ' ੫੧੯੯ ਮੀਟਰ ਉੱਚਾਈ ਰਖਦਾ ਹੈ। 'ਕਿਰੀ-

ਨਿਆਰਾ' ਅਰਥਾਤ ਅੱਗ ਉਗਲਦੇ ਪਹਾੜ ਦੀ ਬੁਝੀ ਹੋਈ ਚੋਟੀ, ਜਿਸਦੀ ਸਿਖਰ ਹਮੇਸ਼ਾਂ ਬਰਫ਼ ਢਕੀ ਰਹਿੰਦੀ ਹੈ, ਇਹ ਕੇਨੀਆ ਦੇ ਖ਼ੁਦਾ ਦਾ ਘਰ ਹੈ। ਕਿਕਿਉਂ ਕਬੀਲੇ ਵਾਲਿਆਂ ਦੀ ਮਾਨਤਾ ਹੈ ਕਿ ਖ਼ੁਦਾ ਆਪਣੇ ਇਸ ਘਰ ਤੋਂ ਸਦਾ ਹੀ ਕੇਨੀਆ ਦੀ ਧਰਤੀ ਨੂੰ ਆਪਣੀ ਮਿਹਰ ਨਜ਼ਰ ਹੇਠ ਰਖਦਾ ਹੈ।

ਕੇਨੀਆ, ਅਫਰੀਕਾ ਮਹਾਦੀਪ ਦੇ ਪੂਰਬ ਵਿਚ ਸਥਿਤ ਹੈ ਇਸ ਦੇ ਦੁਆਲੇ ਦੇ ਦੇਸ਼ ਹਨ ਉੱਤਰ ਵਲ ਐਥੋਪੀਆ, ਦੱਖਣ ਵਲ ਤਨਜ਼ਾਨੀਆ, ਪੂਰਵ ਵਿਚ ਯੁਗੰਡਾ ਪੱਛਮ ਵਿਚ ਸੋਮਾਲੀਆ ਤੇ ਹਿੰਦ ਮਹਾਸਾਗਰ। ਇਕਵੇਟਰ ਲਾਈਨ ਅਰਥਾਤ ਭੂ-ਮੱਧ ਰੇਖਾ ਇਸ ਦੇ ਵਿਚਦੀ ਗੁਜ਼ਰਦੀ ਹੈ ਜਿਸ ਕਾਰਨ ਏਥੇ ਸੂਰਜ ਦੀਆਂ ਸਿੱਧੀਆਂ ਕਿਰਨਾਂ ਪੈਂਦੀਆਂ ਹਨ ਪਰ ਸਾਗਰ ਤਲ ਤੋਂ ਆਮ ਹਿੱਸਾ ੧੨੨੦ ਮੀਟਰ ਉੱਚਾ ਹੋਣ ਕਰਕੇ ਗਰਮੀ ਵਿਚ ਨਰਮੀ ਰਹਿੰਦੀ ਹੈ। ਕੇਨੀਆ ਦਾ ਖੇਤਰਫਲ ੫,੮੨,੬੪੭ ਕਿਲੋਮੀਟਰ ਹੈ ਅਤੇ ਆਬਾਦੀ ਹੈ ੧,੦੯,੪੨,੭੦੮.

ਦੁਨੀਆਂ ਦੀ ਸਭ ਤੋਂ ਵਡੀ ਝੀਲ, ਲੇਕ ਸੁਪੀਰੀਅਰ, ਕੈਨੇਡਾ ਵਿਚ ਹੈ। ਇਸ ਤੋਂ ਉਤਰ ਕੇ ਲੇਕ ਵਿਕਟੋਰੀਆ (ਝੀਲ) ਕੇਨੀਆ ਵਿਚ ਹੀ ਹੈ। ਕੇਨੀਆ ਦੇ ਉੱਤਰੀ ਭਾਗ ਵਿਚ ਚਰਾਗਾਹਾਂ ਦੀ ਧਰਤੀ ਹੈ, ਦੱਖਣ ਵਿਚ ਇਸ ਦਾ ਫਸਲਾਂ ਪੈਦਾ ਕਰਨ ਵਾਲਾ ਸੁੰਦਰ ਤੇ ਉਪਜਾਊ ਇਲਾਕਾ ਹੈ। ਦ੍ਰਿਸ਼ਾਂ ਵਲੋਂ ਏਥੇ ਏਨੀ ਵਿਵਧਤਾ ਹੈ ਕਿ ਤੁਸੀਂ ਸਫ਼ਰ ਕਰਦੇ, ਫਿਲਮ ਵਾਂਗ ਬਦਲਦੇ ਨਜ਼ਾਰੇ ਵੇਖੀ ਜਾਂਦੇ ਹੋ। ਨੈਸ਼ਨਲ ਪਾਰਕਾਂ, ਸ਼ਿਕਾਰਗਾਹਾਂ, ਪਹਾੜ, ਝੀਲਾਂ, ਫਾਰਮ, ਗੰਧਕੀ ਪਰਬਤ ਅਤੇ ਵਿਸ਼ਾਲ ਜੰਗਲ ਕੇਨੀਆਂ ਦੀ ਸ਼ੋਭਾ ਹਨ। ਏਥੋਂ ਦੀ ਇਕ ਵਿਸ਼ੇਸ਼ ਖੂਬਸੂਰਤੀ ਗਰੇਟ ਰਿਫ਼ਟ ਵੈਲੀ ਹੈ। ਇਹ ਵਾਦੀ ਲਿਬਨਾਨ ਤੋਂ ਤੁਰਦੀ, ਕੇਨੀਆ ਵਿਚੋਂ ਲੰਘਦੀ ਜ਼ਿਮਬਾਬਵੇ ਤਕ ਚਲੀ ਜਾਂਦੀ ਹੈ, ਲੰਬਾਈ ੬੪੪੦ ਕਿਲੋਮੀਟਰ ਤੇ ਚੁੜਾਈ ੬੧੫ ਤੋਂ ੬੧੪ ਕਿਲੋ-ਮੀਟਰ ਤਕ। ਇਸਦੀ ਡੂੰਘਾਣ ਦਰਿਆਈ ਥੋਟਾਂ ਵਰਗੀ। ਇਹ ਗਹਿਰਾਈ ਏਨੀ ਇਕਸਾਰ ਜਾਂਦੀ ਹੈ ਕਿ ਜਿਵੇਂ ਦੇਸ਼ ਦਾ ਬਾਹਲਾ ਭਾਗ ਏਸੇ ਵਿਚ ਵਿਆਪਤ ਹੋਵੇ। ਇਸ ਪੱਧਰੀ ਤੇ ਇਕਸਾਰ ਨਿਵਾਣ ਵਿਚ ਸੁਨਹਿਰੀ ਸੁੱਕੇ ਘਾਹ ਦਾ ਸਮੁੰਦਰ ਲਹਿਰਦਾ ਹੈ। ਵਿਰਲੇ ਵਾਂਜੇ ੫ ਤੋਂ ੧੦ ਫੁਟ ਤਕ ਉਚਾਈ ਦੇ ਬੂਟੇ ਵੀ ਦਿਸਦੇ ਹਨ। ਇਹ ਵੈਲੀ ਕੇਨੀਆ ਦੀ ਹੈਰਾਨ ਕਰੂ ਵਿਰਾਸਤ ਹੈ।

ਬੇਓੜਕੇ ਘਾਹ-ਜੰਗਲ ਹੋਣ ਕਰਕੇ ਕੇਨੀਆ ਨੂੰ ਜੰਗਲੀ ਜੀਵਾਂ ਦੀ ਆਖ਼ਰੀ ਪਨਾਹਗਾਹ ਮੰਨਿਆ ਜਾਂਦਾ ਹੈ। ਏਥੇ ਬਬਰ ਸ਼ੇਰ, ਸ਼ੇਰ, ਹਾਥੀ, ਚੀਤੇ ਗੈਂਡੇ, ਹਿੱਪੋ, ਜ਼ੈਬਰੇ ਜ਼ੀਰਾਫ਼, ਜੰਗਲੀ ਭੈਂਸੇ, ਸੂਰ, ਬੰਦਰ, ਲੰਗੂਰ, ਹਰਨ ਆਦਿ ਜਾਨਵਰ ਏਨੀ ਬਹੁਤਾਤ ਵਿਚ ਮਿਲਦੇ ਹਨ ਕਿ ਕਲਪਨਾ ਨਹੀਂ ਕੀਤੀ ਜਾ ਸਕਦੀ। ਸੈਲਾਨੀਆਂ ਨੂੰ ਆਕ-ਰਸ਼ਣ ਲਈ ਟੈਕਸ ਚੌਕੀਆਂ ਸਥਾਪਤ ਕਰਕੇ ਜੰਗਲਾਂ ਦੇ ਅੰਦਰ ਸੈਂਕੜੇ ਮੀਲਾਂ ਕੱਚੀਆਂ ਸੜਕਾਂ ਰਵਾਂ ਰਖੀਆਂ ਗਈਆਂ ਹਨ। ਜਾਨਵਰਾਂ ਦੀ ਅਸਲੋਂ ਨੇੜਤਾ ਪ੍ਰਾਪਤ ਕਰਨ ਲਈ ਅਜਿਹੇ ਹੋਟਲ ਬਣਾਏ ਗਏ ਹਨ ਜਿਨ੍ਹਾਂ ਵਿਚ ਸੈਲਾਨੀ ਤਾਂ ਰਾਤ ਵਿਸ਼ਰਾਮ ਕਰਦੇ ਹਨ ਤੇ ਜਿਨ੍ਹਾਂ ਪਾਸ ਬਣੇ ਹੋਏ ਜਲ-ਕੁੰਡਾਂ ਚੋਂ ਜੰਗਲੀ ਜਾਨਵਰ ਪਾਣੀ ਪੀਂਦੇ ਹਨ। ਜੰਗਲੀ ਜੀਵਾਂ ਦੇ ਕ੍ਰੀੜਾ-ਸਥਲ ਵਿਚ ਵਿਚਰਨ ਦਾ ਅਸੂਲ ਹੈ: ਚੁੱਪ ਰਹੋ ਤੇ ਧੀਮੀ ਮੋਟਰ ਚਲਾਓ।

ਕੇਨੀਆ ਨਾਲ ਲਗਦਾ ਹਿੰਦ ਮਹਾਸਾਗਰ ਦਾ ਸੁਹਣੀਆਂ ਰੇਤਾਂ ਵਾਲਾ ਕਿਨਾਰਾ, ਸ਼ਾਰਕ ਮਛਲੀਆਂ ਦੀ ਮਾਰ ਤੋਂ ਰਹਿਤ ਤੈਰਾਕੀ ਸ਼ੌਕੀਨਾਂ ਦਾ ਮਨ-ਪਸੰਦ, ਜਲ ਪੋਲੋ, ਵਾਟਰ ਸਕੀਇੰਗ ਲਈ ਬਿਹਤਰੀਨ ਤਟ ਹੈ, ਜਿਥੇ ਤੇਜ਼ ਧੁੱਪ ਹੋਣ ਕਰਕੇ ਬਾਹਲਾ ਚਿਰ ਬਰੇਤੇ ਵਿਚ ਲੇਟਣਾ ਅਸੰਭਵ ਹੈ। ਸਾਫ਼ ਸ਼ਫ਼ਾਫ਼ ਨੀਲੇ ਪਾਣੀਆਂ ਦੇ ਸ਼ਾਂਤ ਇਲਾਕੇ ਜਿਨ੍ਹਾਂ ਦਾ ਭਰਮਣ ਸ਼ੀਸ਼ਾ-ਥੱਲੇ ਵਾਲੀਆਂ ਬੇੜੀਆਂ ਨਾਲ ਬੜਾ ਦਿਲਚਸਪ ਰਹਿੰਦਾ ਹੈ ਤੇ ਸਾਗਰ ਤਲ ਹੇਠ ਲੁਕੀਆਂ ਅਮੁੱਲ ਦੌਲਤਾਂ ਤੇ ਰੰਗੀਨ ਮਛਲੀਆਂ ਦੇ ਕਲੋਲ ਤਕ-ਤਕ ਮਦਕੇ ਜਾਇਆ ਜਾ ਸਕਦਾ ਹੈ। ਉਭਰ ਉਭਰ ਪੈਂਦੀਆਂ ਮਾਰੂ ਛੱਲਾਂ ਵਾਲੇ ਇਲਾਕੇ ਵੀ ਸ਼ਕਤੀ ਪਰੀਖਿਅਣ ਲਈ ਵਾਜਾਂ ਮਾਰਦੇ ਹਨ।

ਕੇਨੀਆ ਵਿਚ ਦਸੰਬਰ, ਜਨਵਰੀ ਤੇ ਫਰਵਰੀ ਦੇ ਮਹੀਨੇ ਬੇ-ਬੱਦਲ ਅਸਮਾਨ ਦੀ ਨੀਲੱਤਣ ਦਾ ਅਨੰਦ ਤੇ ਤਪਤ ਖੰਡੀ ਗਰਮੀ ਦਾ ਆਮਾਸ ਕਰਵਾਣ ਵਾਲੇ ਹਨ। ਅਪਰੈਲ-ਮਈ ਵਿਚ ਲੰਮੀਆਂ ਬਰਸਾਤਾਂ ਦੇ ਨਜ਼ਾਰੇ ਨਵੰਬਰ ਵਿਚ ਥੋੜ ਚਿਰੀ ਵਰਖਾ ਦਾ ਸੁਆਦ ਤੇ ਜੂਨ, ਜੁਲਾਈ ਦੇ ਫਿੱਕੇ-ਫਿੱਕੇ ਅਤੇ ਠੰਢੇ ਦਿਨ। ਸੈਲਾਨੀਆਂ ਲਈ ਨ ਅਕਾਣ ਨ ਥਕਾਣ ਵਾਲੀਆਂ ਭਾਂਤ ਭਾਂਤ ਦੀਆਂ ਦਿਲ ਚਸਪੀਆਂ। ਕਿਆ ਕਹਿਣੇ ਕੇਨੀਆ ਦੇ!

ਕੇਨੀਆ ਨੂੰ ਬਰਤਾਨਵੀ ਰਾਜ ਤੋਂ ਮੁਕਤੀ ਮਿਲਿਆਂ ਅਜੇ ੧੬ ਸਾਲ ਹੀ ਹੋਏ ਹਨ। ਸੁਤੰਤਰਤਾ ਦਿਵਸ ੧੨-੧੦-੧੯੬੩ ਕੇਨੀਆ ਵਾਸੀ ਆਪਣੇ ਦੇਸ਼ ਦੀ ਪਲੈਂਡ ਉਸਾਰੀ ਵਿਚ ਮਗਨ ਹਨ ਤੇ ਆਸ ਰਖਦੇ ਹਨ ਕਿ ਅਗਲੇ ਦਹਾਕੇ ਵਿਚ ਉਹ ਪਿਛਲੇ ਨਾਲੋਂ ਵਧੇਰੇ ਫਰਕ ਪਾ ਜਾਣਗੇ।

## ਨੈਰੋਬੀ

ਕੇਨੀਆ ਦੀ ਵਰਤਮਾਨ ਰਾਜਧਾਨੀ ਦਾ ਨਾਂ 'ਨੈਰੋਬੀ' ਹੈ। ਨੈਰੋਬੀ ਸ਼ਬਦ ਮਸਾਈ ਕਬੀਲੇ ਦੀ ਭਾਸ਼ਾ ਮਸਾਈ ਤੋਂ ਮਿਲਿਆ ਹੈ, ਅਰਥ ਹੈ: ਠੰਢੇ ਪਾਣੀਆਂ ਦੀ ਥਾਂ। ਇਹ ਸ਼ਹਿਰ ਅਸਲੋਂ ਨਵੇਲਾ ਹੈ। ਸਿਰਫ਼ ਸੌ ਸਾਲ ਪੁਰਾਣਾ। ੧੯੦੭ ਤੋਂ ਪਹਿਲਾਂ ਕੇਨੀਆ ਦੀ ਰਾਜਧਾਨੀ ਮੁਬਾਸਾ ਸੀ, ਹਿੰਦ ਮਹਾਸਾਗਰ ਦੇ ਕੰਢੇ ਵਸਿਆ ਚਾਰ ਸਦੀਆਂ ਪੁਰਾਣਾ ਸ਼ਹਿਰ। ਰੇਲ ਦੀ ਆਮਦ ਨੇ ਨੈਰੋਬੀ ਨੂੰ ਰਾਜਧਾਨੀ ਬਣਨ ਦੇ ਯੋਗ ਬਣਾਇਆ। ਨੈਰੋਬੀ ਜਿਸ ਦੀ ਇਕ ਇਕ ਸੜਕ ਤੇ ਇਮਾਰਤ ਕੁਸ਼ਲ ਉਸਾਰੀ ਮਾਹਿਰਾਂ ਦੀ ਤਜਵੀਜ਼ ਤੇ ਦੇਖ ਰੇਖ ਹੇਠ ਬਣੀ ਹੈ, ਸਾਫ਼ ਸੁਥਰਾ ਸ਼ਹਿਰ ਹੈ। ਥਾਂ-ਥਾਂ ਵਲ ਖਾਂਦੀਆਂ, ਮੋੜਾਂ ਤੇ ਮੋੜ ਘੁਮਾਂਦੀਆਂ ਸੜਕਾਂ ਦੁਆਲੇ ਵੱਸਿਆ ਨੈਰੋਬੀ ਇਕ ਪਾਰਕ ਹੀ ਤਾਂ ਜਾਪਦਾ ਹੈ— ਬੰਗਲਿਆਂ ਦਾ ਪਾਰਕ। ਘਣੇ ਤੇ ਗੂਹੜੇ ਹਰਿਆਲੇ ਦ੍ਰਖ਼ਤਾਂ ਦੀਆਂ ਝਿੰਗੀਆਂ ਵਿਚਾਲੇ ਉਸਰੇ ਬੰਗਲੇ, ਆਕਾਰ ਪਰਕਾਰ ਵਲੋਂ ਤਾਂ ਭਾਂਤ-ਭਾਂਤ ਦੇ ਹਨ ਹੀ ਆਪਣੇ ਰੁੱਖਾਂ ਬਿਰਖਾਂ ਤੇ ਝਾੜੀਆਂ ਦੀ ਅਲੰਕਾਰਤਾ ਨਾਲ ਵੀ ਅਮੀਰ।

ਨੈਰੋਬੀ ਦਾ ਸਿਟੀ ਸੈਂਟਰ ਆਧੁਨਿਕ ਤੇ ਉਚੇਰੀਆਂ ਇਮਾਰਤਾਂ ਦਾ ਇਕ ਪਲੈਂਡ ਸਮੂਹ ਹੈ ਜਿਸ ਦੀਆਂ ਚੌੜੀਆਂ ਸੜਕਾਂ ਵਿਚ ਰੰਗ-ਬਰੰਗੀਆਂ ਕਾਰਾਂ ਦੇ ਤਾਂਤੇ ਲਗੇ ਹੀ ਰਹਿੰਦੇ ਹਨ। ਪਾਰਕਿੰਗ ਲਈ ਸੜਕਾਂ ਕੰਢੇ ਲਗੀਆਂ ਮੀਟਰ ਮਸ਼ੀਨਾਂ ਸੇਵਾ ਕਰਦੀਆਂ ਹਨ। ਪੈਸੇ ਪਾਓ ਤੇ ਗੱਡੀ ਖਲ੍ਹਾਰੋ ਨਹੀਂ ਤਾਂ ਜ਼ੁਰਮਾਨਾ ਕਰਨ ਲਈ ਪੁਲਸੀਆ ਹਾਜ਼ਰ। ਸਿਟੀ ਸੈਂਟਰ ਨੈਰੋਬੀ ਦਾ ਅਤਿ ਰੌਣਕੀਲਾ ਸਥਾਨ ਹੈ ਜਿਥੇ ਕਾਰੋਬਾਰੀ ਦੁਕਾਨਾਂ ਤੋਂ ਲੈ ਕੇ ਹੋਟਲਾਂ ਅਤੇ ਸਰਕਾਰੀ ਗੈਰ-ਸਰਕਾਰੀ ਦਫ਼ਤਰਾਂ ਦੀ ਭਰਮਾਰ ਹੈ।

ਸਿਟੀ ਸੈਂਟਰ ਦੇ ਨਾਲ ਕਰਕੇ ਹੀ ਕੇਨੀਆ ਦੀ ਪਾਰ-ਲੀਮੈਂਟ ਦੀ ਦੋ ਛੱਤੀ ਪੀਲੇ ਰੰਗ ਦੀ ਬਿਲਡਿੰਗ ਹੈ ਜਿਸ ਦੀ ਸ਼ੋਭਾ, ਵਿਚਕਾਰ ਸੰਤਰੀ ਵਾਂਗ ਖਲੋਤਾ ਬਾਰਾਂ-ਛੱਤਾਂ ਘੰਟਾ-ਘਰ ਹੈ। ਜ਼ਿਕਰ ਯੋਗ, ਦੇਸ਼ ਦੇ ਪਹਿਲੇ ਪ੍ਰੈਜ਼ੀਡੈਂਟ ਜੋਮੋ ਕੇਨਿਆਟਾ, ਜੋ ਅਫਰੀਕੀ ਦੇਸ਼ਾਂ ਦੇ ਮੁਕਤੀ ਸੰਗਰਮ ਦੇ ਜਾਂ ਬਾਜ਼ ਤੇ ਗੰਭੀਰ ਯੋਧਾ ਸਨ ਤੇ ਜਿਨ੍ਹਾਂ ਨੂੰ ਰਾਸ਼ਟਰ ਪਿਤਾ ਦੇ ਤੌਰ ਤੇ ਸਨਮਾਨਿਆ ਜਾਂਦਾ ਹੈ, ਦੀ ਇਕ ਵਿਸ਼ਾਲ ਮੂਰਤੀ ਪਾਰਲੀਮੈਂਟ ਦੇ ਸਨਮੁਖ ਹੈ। ਜੋਮੋ ਨੂੰ ਹੀ ਸਮਰਪਤ ਇਕ ਹੋਰ ਅਠਾਈ ਛੱਤੀ ਇਮਾਰਤ ਹੈ—ਕਨਿਆਟਾ ਕਾਨ-ਫਰੰਸ ਸੈਂਟਰ (੧੯੭੨)। ਇਸ ਅੱਠ ਨੁਕਰੇ ਗੋਲ ਉੱਚੇ ਉੱਠੇ ਟਾਵਰ ਦੇ ਉੱਪਰਵਾਰ ਇਕ ਘੁੰਮਦਾ ਹੋਟਲ ਹੈ। ਇਸ ਨਾਲ ਹੀ ਇਕ ਕਈ ਛੱਤਾ ਗੋਲ ਹਿਲਟਨ ਹੋਟਲ ਹੈ ਜਿਸਦੀ ਗਾਹਕੀ ਮਿਉਂਦੀ ਨਹੀਂ। ਪੰਜ ਸਟਾਰ ਹੋਟਲ 'ਸਿਕਸ ਏਟੀ' ਵੀ ਹੈ, ਭਾਵ ੬੮੦ ਕਮਰਿਆਂ ਵਾਲਾ ਸ਼ਾਨਦਾਰ ਹੋਟਲ। ਨੈਰੋਬੀ ਵਿਚ ਹੋਰ ਵੀ ਅਨੇਕਾਂ ਹੋਟਲ ਹਨ। ਦੇਸ਼ ਦੇ ਸ਼ਹਿਰਾਂ ਤੋਂ ਇਲਾਵਾ ਜੰਗਲਾਂ ਵਿਚ ਵੀ ਉੱਚ ਦਰਜੇ ਦੇ ਹੋਟਲ ਮੌਜੂਦ ਹਨ ਜਿਨ੍ਹਾਂ ਤੋਂ ਸੈਲਾਨੀ ਲਾਭ ਉਠਾਂਦੇ ਹਨ। ਹੋਟਲਾਂ ਦਾ ਕਾਰੋਬਾਰ ਅਜੇ ਹੋਰ ਵੀ ਵਿਕਾਸ ਕਰੇਗਾ, ਸੈਲਾਨੀਆਂ ਦੀ ਆਮਦ ਦਿਨ ਪਰ ਦਿਨ ਵਧ ਰਹੀ ਹੈ।

ਨੈਰੋਬੀ ਦੀ ਇਕ ਦਿਲਕਸ਼ ਜਗ੍ਹਾ ਹੈ ਸਿਟੀ ਪਾਰਕ। ਇਸ ਵਿਚ ਉੱਚੇ ਤੋਂ ਉੱਚੇ, ਪੁਰਾਣੇ ਤੋਂ ਪੁਰਾਣੇ ਰੁੱਖਾਂ ਦਾ ਹਰਿਆਲਾ ਤੇ ਵਿਵਧਤਾ ਭਰਿਆ ਜਮਾਉ ਹੈ। ਇਥੋਂ ਦੀਆਂ ਕੁੰਜ ਗਲੀਆਂ ਵਿਚ ਦਿਨੇ ਵੀ ਰਾਤ ਪਈ ਲਗਦੀ ਹੈ। ਸੂਰਜ ਦੀਆਂ ਕਿਰਨਾਂ ਧਰਤ ਛੂਹ ਨੂੰ ਏਥੇ ਤਰਸਦੀਆਂ ਹਨ। ਇਕ ਹੋਰ ਮੋਹਕ ਸਥਾਨ ਹੈ ਉਹੂਰੂ ਪਾਰਕ। ਇਹ ਉੱਚੇ ਇਲਾਕੇ ਦੀ ਬਿਰਛਾਂ ਭਰੀ ਹਰੀ ਕਚੂਚ ਪਿਠ ਭੂਮੀ ਹੇਠ ਅਜੋਕੀਆਂ ਮੁਟਿਆਰਾਂ ਵਾਂਗ ਵਲ ਖਾਂਦੀ ਗਹਿਰੇ ਪਾਣੀਆਂ ਦੀ ਇਕ ਝੀਲ ਹੈ ਜਿਸ ਵਿਚ ਮੌਜ ਮਾਣਨ ਦੇ ਚਾਹਵਾਨ ਕਰਾਇਆ ਖਰਚ ਕਿਸ਼ਤੀਆਂ ਚਲਾਂਦੇ ਮਨ ਪਰਚਾਂਦੇ ਹਨ।

ਸ਼ਾਹਾਨਾ ਠਾਠ ਭਰੇ ਬੰਗਲਿਆਂ ਦੁਆਲੇ ਜੁ ਘਰੋਗੇ ਪਾਰਕ ਹਨ ਉਨ੍ਹਾਂ ਦੀਆਂ ਕਿਆ ਰੀਸਾਂ! ਪਰ ਸਿਟੀ ਸੈਂਟਰ ਪਹੁੰਚਿਆਂ ਅਨੁਭਵ ਹੁੰਦਾ ਹੈ ਕਿ ਅਸੀਂ ਅਜੋਕੇ ਗਗਨ ਚੁੰਬੀ ਇਮਾਰਤਾਂ ਵਾਲੇ ਯੁਗ ਵਿਚ ਵਿਚਰ ਰਹੇ ਹਾਂ। ਇੰਜ ਇਕਾਂਤ ਅਤੇ ਸਰਗਰਮ ਜ਼ਿੰਦਗੀ ਨੂੰ ਇਕ ਸੁਰ ਕਰਦਿਆਂ ਏਥੋਂ ਦੇ ਉਸਾਰੀ ਕਲਾਵਾਨਾਂ ਨੇ ਸੰਗੀਤਾਤਮਿਕਤਾ ਪੈਦਾ ਕਰ ਛੱਡੀ ਹੈ। ਊਂ ਵੀ ਨੈਰੋਬੀ ਦੀਆਂ ਸੜਕਾਂ ਦੀ ਉਚਾਣ ਨਿਵਾਣ ਕਿਸੇ ਪਿਆਨੋ ਦੀਆਂ ਸੁਰਾਂ ਦੇ ਲਹਾਅ ਚੜ੍ਹਾਅ ਦਾ ਚੇਤਾ ਕਰਵਾਂਦੀ ਹੈ।

ਕੇਨੀਆ ਵਿਚ ਸਾਰੇ ਧਰਮ ਹੀ ਸਤਿਕਾਰੇ ਜਾਂਦੇ ਹਨ ਪਰ ਅੰਗਰੇਜ਼ਾਂ ਦਾ ਰਾਜ ਲੰਮਾ ਸਮਾਂ ਰਹਿਣ ਕਾਰਣ ਇਸਾਈ ਮਤ ਪ੍ਰਧਾਨ ਹੈ। ਅੰਗਰੇਜ਼ੀ ਦਾ ਪ੍ਰਭੁਤਵ ਹੈ। ਲਗ ਭਗ ਸਭ ਸ਼ਹਿਰੀਆਂ ਨੇ ਦਸਵੀਂ ਪਾਸ ਕੀਤੀ ਹੁੰਦੀ ਹੈ। ਏਥੋਂ ਦੇ 'ਨੇਸ਼ਨ' 'ਸਟੈਂਡਰਡ' ਅਤੇ 'ਨੈਰੋਬੀ ਟਾਈਮਜ਼' ਪ੍ਰਮੁੱਖ ਅੰਗਰੇਜ਼ੀ ਦੈਨਿਕ ਹਨ। ਆਮ ਕਰਕੇ ਚੋਰੀਆਂ, ਡਕੈਤੀਆਂ ਤੇ ਕਤਲਾਂ ਦੀਆਂ ਖ਼ਬਰਾਂ ਉਭਰ ਕੇ ਲਗਦੀਆਂ ਹਨ। ਰਾਜਸੀ ਮਹੱਤਾ ਦੀਆਂ ਖਬਰਾਂ ਦੂਜਾ ਨੰਬਰ ਹੀ ਲੈਂਦੀਆਂ

ਹਨ। ਰਾਜ ਦੀ ਦੂਜੀ ਭਾਸ਼ਾ 'ਸੁਹੇਲੀ' ਹੈ ਜਿਸ ਦੁਆਰਾ ਅਨਪੜ੍ਹ ਕਬੀਲਿਆਂ ਨਾਲ ਵੀ ਤਾਲਮੇਲ ਪੈਦਾ ਕੀਤਾ ਜਾਂਦਾ ਹੈ। ਦੇਸ਼ ਵਿਚ ਸਕੂਲ ਅਤੇ ਹਾਈ ਸਕੂਲ ਬਣਾਣ ਲਈ ਸਰਕਾਰਾਂ ਦੇ ਮੁਖੀ ਉਚੇਚਾ ਧਿਆਨ ਦੇ ਰਹੇ ਅਤੇ ਇਸ ਸੁਕਾਰਜ ਲਈ ਵਰਤਮਾਨ ਪ੍ਰੈਜ਼ੀਡੈਂਟ ਮਿ: ਮੋਈ ਵੀ ਵਿਸ਼ੇਸ ਦੌਰੇ ਕਰਦੇ ਹਨ।

ਇਕ ਦਮ ਜੰਗਲੀ ਅਵਸਥਾ ਦੇ ਰਹਿਣ-ਸਹਿਣ ਤੇ ਢੰਗ-ਤਰੀਕਿਆਂ ਤੋਂ ਉਠਕੇ ਅਸਲੋਂ ਮਾਡਰਨ ਯੁਗ ਦੇ ਨਜ਼ਾਰੇ ਵੇਖੇ ਜਾ ਸਕਦੇ ਹਨ। ਕਾਲਿਆਂ ਦੀ ਪ੍ਰਕਿਰਤਕ ਸੁੰਦਰਤਾ ਇਹਨਾਂ ਇਲਾਕਿਆਂ ਨਾਲ ਠੀਕ ਤਰ੍ਹਾਂ ਵਾਰਾ ਖਾਂਦੀ ਹੈ। ਗੋਰੇ ਏਥੋਂ ਦੀ ਕਾਲੀ ਅਤੇ ਜਾਂਗਲੀ ਸੁੰਦਰਤਾ ਨੂੰ ਭੋਗਣ ਲਈ ਵਹੀਰਾਂ ਘੱਤੀ ਤੁਰੇ ਰਹਿੰਦੇ ਹਨ।

ਪ੍ਰਸਿੱਧ ਕਬੀਲੇ ਕਿਕਿਊ ਅਤੇ ਮਸਾਈ ਅਤੇ ਇਹਨਾਂ ਤੋਂ ਛੁਟ ਹੋਰ ਨਿਕੇ ਮੋਟੇ ਕਬੀਲੇ, ਕੇਨੀਆ ਦੇ ਅਸਲੀ ਵਸਨੀਕ ਹਨ। ਇਹ ਦੂਰ ਦਿਆਂ ਜੰਗਲਾਂ ਵਿਚ ਮਿੱਟੀ ਅਤੇ ਨਿੱਕ ਸੁਕ ਦੀਆਂ ਝੁੱਗੀਆਂ ਵਿਚ ਰਹਿਣ ਤੋਂ ਲੈ ਕੇ ਪ੍ਰੈਜ਼ੀਡੈਂਸ਼ਲ ਹਾਊਸ ਤਕ ਦਾ ਦੁਖ ਸੁਖ ਹੰਢਾਉਂਦੇ ਹਨ। ਮਸਾਈ ਇਲਾਕੇ ਵਿਚ ਵੇਖਿਆ ਕਿ ਲਾਲ ਗੇਰੂਆ ਛੋਟੀਆਂ ਚੱਦਰਾਂ ਨੂੰ ਖੱਬੇ ਮੋਢੇ ਤੇ ਗੰਢ ਦੇਈ ਕਾਲੇ ਅੱਧਕੱਜੇ ਪਾਸੇ ਵਖਾਂਦਿਆਂ, ਹੱਥਾਂ ਵਿਚ ਬਰਛੇ ਭਾਲੇ ਤੇ ਸੋਟੀਆਂ ਚੁਕੀ ਇੰਜ ਸੁਤੰਤਰਤਾ ਨਾਲ ਅਜੋਕੀ ਸਭਿਅਤਾ ਵਿਚ ਵਿਚਰਦੇ ਹਨ ਜਿਵੇਂ ਸਭਿਅਤਾ ਨਾਲ ਉਨ੍ਹਾਂ ਦਾ ਕੁਛ ਲੈਣ-ਦੇਣ ਨਹੀਂ। ਦੂਰ ਦੁਰੇਡੇ ਦੇ ਜੰਗਲਾਂ ਵਿਚ ਪਸ਼ੂ ਚਾਰਨਾ ਹੀ ਉਨ੍ਹਾਂ ਦਾ ਧੰਧਾ ਹੈ। ਜਾਂਗਲੀ ਸਭਿਅਤਾ ਦੇ ਮਾਲਿਕ ਹੋਣ ਦੇ ਨਾਤੇ ਤੁਰੇ ਜਾਂਦੇ ਜਾਨਵਰਾਂ ਨੂੰ ਸੂਆ ਮਾਰਕੇ ਉਸਦੀ ਪਨਾਲੀ ਨਾਲ ਬੁੱਕ ਲਾ ਇੰਜ ਲਹੂ ਪੀ ਲੈਂਦੇ ਹਨ ਜਿਵੇਂ ਸਾਡੇ ਆੜ੍ਹਤੀਆਂ ਦੇ ਬੰਦੇ ਭਰੀ ਹੋਈ ਬੋਰੀ ਦੀ ਜਿਨਸ ਪਰਖਣ ਲਈ ਸੂਆ ਵਾਹ ਦਾਣੇ ਕਢ ਲੈਂਦੇ ਹਨ। ਕਿਹਾ ਜਾਂਦਾ ਹੈ ਜਵਾਨ ਮਸਾਈ ਕਿਸੇ ਮੁਟਿਆਰ ਨੂੰ ਵਰਨ ਲਈ ਪਹਿਲਾਂ ਆਪਣੇ ਤੀਰ ਜਾਂ ਭਾਲੇ ਨਾਲ ਸ਼ੇਰ ਦਾ ਸ਼ਿਕਾਰ ਕਰਦਾ ਹੈ ਫਿਰ ਉਸ ਦੀ ਖੱਲ ਨਾਲ ਆਪਣਾ ਨੰਗੇਜ ਕੱਜ, ਹੋਣ ਵਾਲੀ ਪਤਨੀ ਨੂੰ ਦਰਸ਼ਨ ਦਿੰਦਾ ਹੈ।

ਕਾਲੀਆਂ ਕੁੜੀਆਂ ਕੁੰਡਲਿਆਲੇ ਬਾਰੀਕ ਵਾਲਾਂ ਦੀਆਂ ਪਤਲੀਆਂ-ਪਤਲੀਆਂ ਮੇਂਢੀਆਂ ਨਾਲ ਸਿਰ ਨੂੰ ਸਜਾਂਦੀਆਂ ਹਨ। ਚੀਰਾਂ ਦੀਆਂ ਰੇਖਾਵਾਂ ਜੂੜੇ ਵਿਚ ਗੁਆਚਦੀਆਂ ਸਿਰ ਦੇ ਸੁਹਣੱਪ ਨੂੰ ਅਲੌਕਾਰ ਸ਼ਕਲ ਵਿਚ ਬਦਲਦੀਆਂ ਹਨ। ਕਈਆਂ ਨੇ ਲੰਮੀਆਂ ਮੇਂਢੀਆਂ ਨੂੰ ਸੁਵੰਨਵੇਂ ਢੰਗਾਂ ਵਿਚ ਸੰਜੋਇਆ ਹੁੰਦਾ ਹੈ ਅਤੇ ਬਹੁਤ ਸਾਰੀਆਂ ਮੁਟਿਆਰਾਂ ਮੁੰਡਿਆਂ ਵਾਂਗ ਹੀ ਨਾਈਆਂ ਤੋਂ ਫੈਸ਼ਨ ਕਰਵਾਂਦੀਆਂ ਹਨ, ਪਰ ਮਸਾਈ ਕਬੀਲੇ ਦੇ ਨਰ ਨਾਰੀ ਘਟੋੜਵਾਂ ਸਿਰ ਮੁੰਨ ਕੇ ਰਖਦੇ ਹਨ। ਜੰਗਲਾਂ ਵਿਚ ਰਹਿਣ ਵਾਲੀਆਂ ਇਸਤਰੀਆਂ ਦਾ ਊਟ-ਪਟਾਂਗ ਸ਼ਿੰਗਾਰ ਤੇ ਸਭ ਕੁਛ ਅਣ-ਸੁਖਾਵਾ ਹੀ ਲਗਦਾ ਹੈ।

ਕੇਨੀਆ ਵਿਚ ਚੀਜ਼ਾਂ ਦੀ ਮਹਿੰਗਾਈ ਸਾਡੇ ਦੇਸ਼ ਨਾਲੋਂ ਕਿਤੇ ਉੱਚੀ ਹੈ। ਪਿਆਜ਼ ੫ ਸ਼ਲਿੰਗ, ਆਮ ਸਬਜ਼ੀ ੫ ਤੋਂ ੧੦ ਸ਼ਲਿੰਗ ਤਕ, ਫਲ ਕੇਲਾ ੬ ਸ਼ਲਿੰਗ ਦਰਜਨ ਅਤੇ ਸੇਬ ੧੮ ਤੋਂ ੨੦-੨੨ ਸ਼ਲਿੰਗ ਕਿਲੋ। ਕਪੜਾ ੨੦ ਤੋਂ ਉਪਰ ਉਪਰ ਫੀ ਮੀਟਰ। ਹਰ ਸਾਮਾਨ ਮਸ਼ੀਨਾਂ, ਦੁਆਈਆਂ ਆਦਿ ਕਿਉਂਕਿ ਦੂਜੇ ਦੇਸ਼ਾਂ ਤੋਂ ਹੀ ਆਉਂਦਾ ਹੈ, ਇਸ ਲਈ ਕਾਫ਼ੀ ਮਹਿੰਗਾ ਹੈ। ਆਮ ਕਰਕੇ ਸ਼ਲਿੰਗ ਭਾਰਤੀ ਰੁਪਏ ਦੇ ਬਰਾਬਰ ਹੀ ਸਮਝਿਆ ਜਾਂਦਾ ਹੈ। ਕੇਨੀਆ ਦੀ ਮੁਖੀ ਪੂੰਜੀ ਕਿਸਾਨੀ ਫਸਲਾਂ ਤੇ ਸੈਲਾਨੀਆਂ ਦੁਆਰਾ ਪ੍ਰਾਪਤ ਟੈਕਸ ਹੀ। ਹੋਰ ਕਲ ਕਾਰਖ਼ਾਨੇ ਅਜੇ ਨਾਂ ਮਾਤਰ ਹੀ ਹਨ। ਦੋ ਸੀਮਿੰਟ ਦੇ ਕਾਰਖ਼ਾਨੇ ਇਕ ਰੋਜ਼ਾਨਾ ਪਸ਼ੂ ਬੱਧ ਕਰਨ ਵਾਲਾ ਸਵੈਚਾਲਤ ਬੁਚੜਖ਼ਾਨਾ ਜ਼ਰੂਰ ਹੈ।

ਅਫਰੀਕਾ ਦੇ ਲੋਕਾਂ ਨੂੰ ਵੇਖ, ਉਸ ਧਰਤੀ ਦੀ ਵਨ ਸੰਪਦਾ ਨੂੰ ਤਕ, ਓਥੋਂ ਬਹੁਭਾਂਤੜ ਜੰਗਲੀ ਜੀਵਾਂ ਨੂੰ ਨਿਹਾਰ ਅਨੰਤ ਬ੍ਰਹਿਮੰਡ ਦੇ ਰਚਨਹਾਰ ਨੂੰ ਜੁਹਾਰ ਕਰਨ ਤੇ ਜੀ ਕਰਦਾ ਹੈ ਤੇ ਕਿਰਤਗਤਾ ਵਜੋਂ ਬਦੋਬਦੀ ਹਥ ਜੁੜਦੇ ਹਨ ਆਪਣੇ ਸਤਿਗੁਰੂ ਅਗੇ ਜਿਸਦੇ ਪੁੰਨ ਪਰਤਾਪ ਨਾਲ ਇਕ ਸਾਧਾਰਨ ਆਦਮੀ ਦੀ ਪਹੁੰਚ ਏਨੀ ਵਡੀ ਹੋ ਗਈ ਹੈ ਕਿ ਸਾਰੀਆਂ ਧਰਤੀਆਂ ਤੇ ਸਾਰੇ ਆਕਾਸ਼ ਵੀ ਹੁਣ ਬਹੁਤ ਦੂਰ ਨਹੀਂ ਜਾਪਦੇ!

## ਈ. ਏ, ਨਾਂਮਧਾਰੀ ਸੰਗਤ ਨੈਰੋਬੀ—

ਏਸ ਨਾਂ ਨਾਲ ਸਰਕਾਰੀ ਕਾਗਜ਼ਾਂ ਵਿਚ ਨਾਮਧਾਰੀਆਂ ਦੀ ਕੇਂਦਰੀ ਜਥੇਬੰਦੀ, ਰਜਿਸਟਰਡ ਹੈ। ਇਸਦੀ ਕਾਰਜਕਾਰਨੀ ਤੇ ਸੰਗਤ ਦੇ ਸੂਬਾ ਜੀ ਪਰਸਪਰ ਇਕ ਜੁਟ ਹੋਕੇ ਸਾਰੇ ਕਾਰਜ ਕਰਦੇ ਹਨ। ਪ੍ਰੇਮ, ਸਦਭਾਵਨਾ, ਸੇਵਾ ਤੇ ਸਤਿਕਾਰ, ਈਸਟ ਅਫਰੀਕਨ ਨਾਮਧਾਰੀ ਸੰਗਤ ਦੇ ਇਹ ਗੁਣ ਸਤਿਗੁਰੂ-ਧੁਰੇ ਦੇ ਦੁਆਲੇ ਕੇਂਦਰਤ ਹਨ। ਸਤਿਗੁਰੂ ਅਤੇ ਸੰਗਤਾਂ ਦੇ ਦਰਮਿਆਨ ਗੁਰਸਿਖੀ ਦੀ ਗੂਹੜੀ ਸਾਂਝ ਹੈ। ਨਾਮਧਾਰੀਆਂ ਦੇ ਨੈਰੋਬੀ ਵਿਚ ਵਸਦੇ ਸੱਤਰ ਪਰਵਾਰਾਂ

ਵਿਚਦੀ ਲੰਘਦੀਆਂ ਪ੍ਰੇਮ ਸੁਹਿਰਦਤਾ ਦੀਆਂ ਤਾਰਾਂ ਇਕ ਦੂਜੇ ਨੂੰ ਜੋੜੀ ਰਖਦੀਆਂ ਹਨ।

ਨਾਮਧਾਰੀ ਸੰਗਤ ਪਾਸ ਇਸ ਵੇਲੇ ਪੌਣੇ ਦੋ ਏਕੜ ਜਗਹ ਵਿਚ ਸਾਦਾ ਸੁੰਦਰ ਤੇ ਹਰ ਮੌਕੇ ਤੇ ਪੂਰਾ ਉਤਰਨ ਵਾਲਾ ਇਕ ਸਥਾਨ ਹੈ। ਜਿਸਨੂੰ ਨਾਮਧਾਰੀ ਧਰਮਸ਼ਾਲਾ ਕਿਹਾ ਜਾਂਦਾ ਹੈ। ਇਸ ਵਿਚ ਡੇਢ ਸੌ ਕਾਰਾਂ ਖਲੋਣ ਨੂੰ ਪਾਰਕ ਹੈ। ਨਾਮਧਾਰੀ ਸੰਗਤ ਦੀ ਮਾਲਕੀ ਵਿਚ ਇਕ ੮ ਫਲੈਟਾਂ ਦੀ ਤਿਛਤੀ ਬਿਲਡਿੰਗ ਹੈ ਅਤੇ ਇਕ ਹੋਰ ਲਗਭਗ ੩'੫੦ ਏਕੜ ਵਿਚ ਚਾਰ ਬੰਗਲੇ ਉਸਾਰਨ ਦੀ ਵਿਉਂਤ ਹੈ। ਸੰਗਤ ਦਾ ਬਹੁਤ ਸਾਰਾ ਹਿੱਸਾ ਦਸਵੰਧ ਕਢਦਾ ਹੈ, ਅਤੇ ਕਰਾਏ ਆਦਿ ਤੋਂ ਜਿੰਨੀ ਆਮਦਨ ਆਉਂਦੀ ਹੈ ਉਸ ਨਾਲ ਨਵੀਆਂ ਤਜਵੀਜ਼ਾਂ ਨੂੰ ਅਮਲੀ ਸ਼ਕਲ ਦਿਤੀ ਜਾਂਦੀ ਹੈ। ਜਦੋਂ ਵੀ ਸਤਿਗੁਰੂ ਜੀ ਦੇ ਦਰਸ਼ਨਾਂ ਲਈ ਸੰਗਤ ਦੀ ਮੰਗ ਤੀਬਰ ਹੋਵੇ ਹਰ ਪ੍ਰਕਾਰ ਦੇ ਖਰਚੇ ਖਿੜੇ ਮੱਥੇ ਕਰਕੇ ਸ੍ਰੀ ਸਤਿਗੁਰੂ ਜੀ ਨੂੰ ਦਰਸ਼ਨਾਂ ਹਿਤ ਬੇਨਤੀ ਕੀਤੀ ਜਾਂਦੀ ਹੈ। ਨਾਲ ਆਏ ਜਥੇ ਦੀਆਂ ਹਵਾਈ ਟਿਕਟਾਂ ਤੋਂ ਲੈ ਦੇਸ ਵਿਚ ਘੁੰਮਣ ਫਿਰਨ ਦੇ ਤਮਾਮ ਇਖ਼ਰਾਜਾਤ ਪ੍ਰਸੰਨਤਾ ਤੇ ਉਦਾਰਤਾ ਨਾਲ ਕੀਤੇ ਜਾਂਦੇ ਹਨ। ਸ੍ਰੀ ਸਤਿਗੁਰੂ ਜੀ ਦੇ ਘਰ-ਘਰ ਚਰਨ ਪੁਆਉਣ ਤੋਂ ਲੈ ਕੇ ਕੇਨੀਆ ਦੇ ਸਾਰੇ ਦਰਸ਼ਨੀਅ ਥਾਵਾਂ ਉਤੇ ਖੁਲ੍ਹੇ ਦਿਲ ਖਰਚ ਹੁੰਦੇ ਹਨ। ਵਧੀਆ ਗੱਲ ਇਹ ਹੈ ਕਿ ਜਦ ਤਕ ਸ੍ਰੀ ਸਤਿਗੁਰੂ ਜੀ ਕੇਨੀਆ ਵਿਚ ਦਰਸ਼ਨ ਦੇਣ ਦੀ ਕ੍ਰਿਪਾ ਕਰਨ ਤਦ ਤਕ ਆਪਣੇ ਘੁੰਮਣ ਫਿਰਨ ਆਦਿ ਦੀਆਂ ਲੋੜਾਂ, ਨਾਲ ਜਾਂਦਾ ਹਰ ਵਿਅਕਤੀ ਆਪ ਬਰਦਾਸ਼ਤ ਕਰਦਿਆਂ ਖੁਸ਼ੀ ਅਨੁਭਵ ਕਰਦਾ ਹੈ।

ਏਥੇ ਸਤਿਗੁਰੂ ਜੀ ਤੋਂ ਦੂਜੇ ਥਾਂ ਤੇ ਉੱਚੀ ਸ਼ਖਸੀਅਤ ਸ੍ਰੀ ਮਾਨ ਸੂਬਾ ਦਰਸ਼ਨ ਸਿੰਘ ਜੀ ਦੀ ਹੈ ਜੋ ਸੁਭਾਅ ਦੇ ਉਦਾਰ, ਮਿਲਾਪੜੇ, ਨਿਆਲਕੇ, ਨਿਰਛਲ ਤੇ ਗੁਰ ਸਿਖੀ ਵਿਚ ਪਾਰੰਗਤ ਹਨ। ਆਪ ਦੀ ਹਲੀਮੀ ਦੂਰਦਰਸ਼ਤਾ ਤੇ ਖਿੜੇ ਮੱਥੇ ਮੁਸ਼ਕਲਾਂ ਦਾ ਸਾਹਮਣਾ ਕਰਨ ਦੀ ਸਮਰਥਾ ਆਪਣੇ ਬਿਗਾਨੇ ਸਭ ਤੋਂ ਆਦਰ ਸਤਿਕਾਰ ਪ੍ਰਾਪਤ ਕਰਦੀ ਹੈ। ਸ੍ਰੀ ਸਤਿਗੁਰੂ ਜੀ ਦੇ ਚਰਨਾਂ ਨਾਲ ਜਿਥੇ ਇਨ੍ਹਾਂ ਦਾ ਅਥਾਹ ਪ੍ਰੇਮ ਹੈ ਉਥੇ ਉਨ੍ਹਾਂ ਦੀ ਰਮਜ਼ ਸਮਝਣ ਦੀ ਵੀ ਪੂਰੀ ਪਕੜ ਹੈ। ਆਪ ਹੀ ਏਥੇ ਨਵੇਂ ਬਣਨ ਵਾਲੇ ਨਾਮਧਾਰੀਆਂ ਨੂੰ ਭਜਨ ਦਸਦੇ ਹਨ ਜਾਂ ਜੇ ਲੋੜ ਪਏ ਤਾਂ ਸਤਿਗੁਰੂ ਜੀ ਦੀ ਸਿੱਧੀ ਪ੍ਰਤੀਨਿਧਤਾ ਕਰਦੇ ਹਨ।

ਸੂ: ਸਰਵਣ ਸਿੰਘ ਜੀ ਸੋਖੀ ਨਾਮਧਾਰੀ ਸੰਗਤ ਨੈਰੋਬੀ ਦੇ ਬੜੇ ਉਤਸਾਹੀ ਪ੍ਰਧਾਨ ਹਨ, ਜਥੇਬੰਦਕ ਤੌਰ ਤੇ ਇਹ ਮੁਖੀ ਸੂਬਾ ਜੀ ਦੀ ਤਕੜੀ ਧਿਰ ਹਨ। ਸੁਭਾਅ ਵਿਚ ਦ੍ਰਿੜ੍ਹਤਾ, ਵਿਉਂਤਣ ਦੀ ਸ਼ਕਤੀ ਅਤੇ ਗੁਰੂ ਆਗਿਆ ਅਗੇ ਨਤ ਮਸਤਕ ਰਹਿਣਾ ਆਪ ਨੂੰ ਸੰਗਤ ਵਿਚ ਹਰਮਨ ਪਿਆਰਤਾ ਦਿੰਦੀ ਹੈ। ਸਮਾਜਿਕ ਮਸਲਿਆਂ ਵਿਚ ਰਾਇ ਤੇ ਹੋ ਚੁਕੇ ਫੈਸਲਿਆਂ ਨੂੰ ਲਾਗੂ ਕਰਵਾਣਾ ਆਪਦੀ ਯੋਗਤਾ ਹੈ। ਵਡੇ ਮਸਲਿਆਂ ਨੂੰ ਛੋਟੀ ਜਿਹੀ ਮੁਸਕਾਣ ਨਾਲ ਹਲ ਕਰ ਵਖਾਣਾ ਇਨ੍ਹਾਂ ਦਾ ਕਮਾਲ ਹੈ।

ਤੀਸਰੀ ਜ਼ਿਕਰ ਯੋਗ ਵਿਅਕਤੀ ਹਨ ਨਾਮਧਾਰੀ ਸੰਗਤ ਦੇ ਸਕਤਰ ਸੂ: ਹਰਭਜਨ ਸਿੰਘ ਸੀਰ੍ਹਾ। ਸੰਗਤ ਦੀਆਂ ਲਿਖਤ ਦੀਆਂ ਤਮਾਮ ਜ਼ਿੰਮੇਂਵਾਰੀਆਂ ਪਲਿਓਂ ਖਰਚ ਕਰਕੇ ਪਰਵਾਨ ਚੜ੍ਹਾਂਦਿਆਂ, ਆਪਣੀ ਮੁਹੱਬਤ, ਨਮਰਤਾ ਤੇ ਕੰਮ ਆਉਣ ਦੇ ਚਾਅ ਨਾਲ ਹਰੇਕ ਵਿਅਕਤੀ ਨੂੰ ਆਪਣਾ ਬਣਾ-ਦਿਆਂ, ਨਾਮਧਾਰੀ ਸੰਗਤ ਦੇ ਹਰ ਲਾਭ ਵਾਸਤੇ ਜਤਨਸ਼ੀਲ ਰਹਿਣਾ ਇਹਨਾਂ ਦੀ ਖਸਲਤ ਹੈ। ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਰਹਿਣ ਦੇ ਸਮੇਂ ਅਤੇ ਪਿਛੋਂ ਵੀ ਸੰਗਤ ਨੂੰ ਸਾਰੇ ਸਮਾਜਿਕ ਹਾਲਾਤ ਤੋਂ ਜਾਣੂ ਰਖਣਾ ਆਪ ਨੂੰ ਆਉਂਦਾ ਹੈ।

ਨਾਮਧਾਰੀ ਧਰਮਸ਼ਾਲਾ ਦੇ ਮੁੱਖ ਪ੍ਰਬੰਧਕ ਸੰਤ ਦਿਆਲ ਸਿੰਘ ਜੀ ਦਾ ਜ਼ਿਕਰ ਵੀ ਜ਼ਰੂਰੀ ਹੈ। ਨਾਮਧਾਰੀ ਸੰਗਤ ਦਾ ਇਹ ਹੀਰਾ ਵਧੀਆ ਕਥਾ ਵਾਚਕ ਤੇ ਉੱਤਮ ਸ਼ਬਦ ਗਾਇਕ ਹੈ। ਦੂਜੀਆਂ ਸੰਪਰਦਾਵਾਂ ਵੀ ਦਿਆਲ ਸਿੰਘ ਜੀ ਨੂੰ ਆਪਣੇ ਸਟੇਜਾਂ ਤੇ ਬੁਲਾ ਕੇ ਗੌਰਵ ਅਨੁਭਵ ਕਰਦੀਆਂ ਹਨ। ਰੇਡੀਓ ਤੇ ਹਫਤਾਵਾਰੀ ਪ੍ਰੋਗਰਾਮ ਜੋ ਵੱਖ ਵੱਖ ਧਰਮਾਂ ਦੇ ਪ੍ਰਚਾਰ ਲਈ ਨਿਸ਼ਚਿਤ ਕੀਤਾ ਜਾਂਦਾ ਹੈ ਉਸ ਵਿਚ ਸੰਤ ਦਿਆਲ ਸਿੰਘ ੮ ਤੋਂ ੧੦ ਮਿੰਟ ਤਕ ਸਰੋਤਿਆਂ ਨੂੰ ਗਿਆਨ ਚਰਚਾ ਨਾਲ ਨਿਹਾਲ ਕਰਦੇ ਹਨ।

ਨਾਮਧਾਰੀ ਸੰਗਤ ਦੇ ਹੋਰ ਅਨੇਕਾਂ ਹੀਰਿਆਂ ਵਿਚੋਂ, ਸੂ: ਗੁਰਚੈਨ ਸਿਘ, ਸੂ: ਤਾਰਾ ਸਿੰਘ ਚਾਨਾ, ਸੂ: ਮਨਜੀਤ ਸਿੰਘ ਮਠਾੜੂ, ਸੂ: ਜਸਵੰਤ ਸਿੰਘ ਕੱਲ੍ਹਾ, ਸੂ: ਕਿਰਪਾਲ ਸਿੰਘ, ਸੂ: ਅਮਰ ਸਿੰਘ ਮੁਤਲਾਸ਼ੀ, ਸੂ: ਕੇਵਲ ਸਿੰਘ ਫਲੌਰਾ, ਸੂ: ਦਲੀਪ ਸਿੰਘ ਭੁੱਲਰ, ਸੂ: ਦਲਬੀਰ ਸਿੰਘ ਕਪੂਰ, ਸੰਤ ਸੋਹਣ ਸਿੰਘ ਮੀਤ ਪ੍ਰਧਾਨ, ਸੰਤ ਸੰਤ ਰਾਮ ਸਿੰਘ ਚਾਨਾ, ਸੰਤ ਗਿਆਨ ਸਿੰਘ, ਸੰਤ ਪ੍ਰੀਤਮ ਸਿੰਘ ਰਾਗੀ, ਸੰਤ ਊਧਮ ਸਿੰਘ, ਸੂ: ਸਾਧੂ ਸਿੰਘ ਮਲ੍ਹੜ, ਸੂ: ਅਰਜਨ ਸਿੰਘ ਵਿਰਦੀ, ਲਾਲਾ ਤਿਲਕ ਰਾਜ ਸਰਨਾ, ਸੂ: ਪ੍ਰਿਤਪਾਲ ਸਿੰਘ

ਸ੍ਰ: ਗੁਰਬਖਸ਼ ਉਬੀ, ਸ੍ਰ: ਗੁਰਚਰਨ ਸਿੰਘ ਆਦਿ ਹੀ ਮੇਰੀ ਯਾਦ ਵਿਚ ਉਭਰ ਰਹੇ ਹਨ। ਇਹ ਤੇ ਅਨੇਕਾਂ ਅਣ ਲਿਖੇ ਸਿੰਘਾਂ ਦਾ ਸਨੇਹ ਸਤਿਕਾਰ ਭਰਿਆ ਸਮੂਹ ਹੀ ਨਾਮਧਾਰੀ ਸੰਗਤ ਹੈ।

ਸੱਤਰ ਪਰਵਾਰਾਂ ਚੋਂ ਸੱਠ ਪਰਵਾਰ ਤਾਂ ਏਨੇ ਸਮਰਿਧ ਹਨ ਕਿ ਉਹਨਾਂ ਪਾਸ ਕਾਰਾਂ, ਬੰਗਲੇ, ਕਾਰੋਬਾਰ ਤੇ ਠੇਕੇ-ਦਾਰੀਆਂ ਤੋਂ ਬਿਨਾਂ ਸਿੱਖੀ ਦੀ ਅਮੁਲ ਨਿਧੀ ਵੀ ਹੈ। ਕਿਸੇ ਪਾਸ ਸੜਕਾਂ ਦਾ ਠੇਕਾ ਹੈ ਤਾਂ ਕੋਈ ਸੈਟੇ ਲਾਈਟ ਸਟੇਸ਼ਨ ਉਸਾਰ ਕੇ ਹੋਰ ਵੱਡੀਆਂ ਉਸਾਰੀਆਂ ਵਿਚ ਮਗਨ ਹੈ। ਕਿਸੇ ਪਾਸ ਕਾਰਾਂ ਟ੍ਰਕਾਂ, ਬੱਸਾਂ ਦੀਆਂ ਬਾਡੀਆਂ ਬਣਾਣ ਦੀ ਸਰਦਾਰੀ ਹੈ ਤਾਂ ਕੋਈ ਲਕੜੀ ਦੇ ਕਾਰੋਬਾਰ ਨਾਲ ਮਾਲਾਮਾਲ ਹੈ। ਕੋਈ ਸਰਕਾਰੀ ਦਫ਼ਤਰਾਂ ਦੀ ਸੇਵਾ ਤੇ ਹੈ ਤਾਂ ਕੋਈ ਮੁਖ ਆਰਚੀਟੇਕਟ ਦੇ ਫਰਜ਼ ਨਿਬਾਹ ਰਿਹਾ ਹੈ। ਗੱਲ ਕੀ ਦਸ ਕੁ ਪਰਵਾਰ ਅਜੇ ਸਰਵੋਚ ਆਰਥਕ ਪ੍ਰਗਤੀ ਦੇ ਮਾਰਗ ਉਤੇ ਪੈਰ ਧਰਨ ਲਗੇ ਹਨ ਜਦੋਂ ਕਿ ਪਹਿਲੇ ਬਹੁਤ ਅਗੇ ਲੰਘ ਗਏ ਹਨ। ਨਾਮਧਾਰੀਆਂ ਦੇ ਘਰ, ਬਿਨਾਂ ਕੁਝ ਇਕ ਤੋਂ, ਤਿੰਨ ਤੋਂ ਸੱਤ ਮੀਲਾਂ ਤਕ ਦੇ ਫਾਸਲੇ ਤੇ ਹਨ ਪਰ ਇਨਾਂ ਪਦਾਰਥਕ ਤੌਰ ਤੇ ਉਚਿਆਂ ਨੀਵਿਆਂ ਪਰਵਾਰਾਂ ਵਿਚ ਗੁਰਸਿੱਖੀ ਦੀ ਸਾਂਝ ਅੱਖ ਦੀ ਪੁਤਲੀ ਵਾਂਗ ਸੰਭਾਲੀ ਗਈ ਹੈ ਅਤੇ ਗੁਰੂ ਚਰਨਾਂ ਦਾ ਸਨੇਹ ਇਨਾਂ ਸਭਨਾਂ ਨੂੰ ਇਕੋ ਕੇਂਦਰ ਵਲ ਝੁਕਾਈ ਰਖਦਾ ਹੈ।

### ਸਤਿਗੁਰ ਦਰਸ਼ਨ—

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਜਿਹੜੇ ਗੁਰੂ ਨਾਨਕ ਦੀ ਪਰੰਪਰਾ ਦੇ ਰਾਖੇ, ਮਾਲਿਕ ਅਤੇ ਸਮੇਂ ਦੇ ਸਤਿਗੁਰੂ ਹਨ ਆਪਣੀ ਗੱਦੀ ਨਸ਼ੀਨੀ ਬਾਅਦ ਅਨੇਕਾਂ ਵਾਰ ਅਫਰੀਕਾ ਦੀ ਸੰਗਤ ਦੀਆਂ ਬੇਨਤੀ ਪਰਵਾਨ ਕਰਕੇ ਕੇਨੀਆਂ, ਯੂਗੰਡਾ ਤੇ ਤਨਜ਼ਾਨੀਆ ਆਦਿ ਦੇਸ਼ਾਂ ਦੀ ਸੰਗਤ ਨੂੰ ਦਰਸ਼ਨ ਦੇ ਕਿਰਤਾਰਥ ਕਰਦੇ ਰਹੇ ਹਨ। ਕੇਨੀਆਂ ਦੇ ਪ੍ਰਥਮਪ੍ਰੈਜ਼ੀਡੈਂਟ ਜੋਮੋ ਕੇਨਿਆਟਾ ਨਾਲ ਤਾਂ ਸ੍ਰੀ ਸਤਿਗੁਰੂ ਜੀ ਦੇ ਗੂਹੜੇ ਸੰਬੰਧ ਸਨ, ਅਜੋਕੇ ਪ੍ਰੈਜ਼ੀਡੈਂਟ ਮਿ:ਮੋਈ ਨਾਲ ਵੀ ਕੋਈ ਘੱਟ ਨਹੀਂ। ਸੂਬਾ ਜੀ ਪ੍ਰਧਾਨ ਜੀ, ਸ੍ਰ: ਗੁਰਚੈਨ ਸਿੰਘ ਅਤੇ ਸ੍ਰ: ਮਨਜੀਤ ਸਿੰਘ ਜੈਸੇ ਉਤਸਾਹੀ ਜੁਆਨ ਜਦੋਂ ਵੀ ਕਿਤੇ ਸੁਅਵਸਰ ਆਵੇ ਮੇਲ-ਮੁਲਾਕਾਤਾਂ ਦਾ ਪ੍ਰਬੰਧ ਕਰਵਾ ਦਿੰਦੇ ਹਨ। ਨਾਮਧਾਰੀ ਸੰਗਤ ਊਂ ਵੀ ਸਰਕਾਰੀ ਅਪੀਲਾਂ ਉਤੇ ਰੱਜਵੇਂ ਆਰਥਕ ਫੁੱਲ ਚੜ੍ਹਾਂਦੀ ਹੈ। ਸੰਗਤ ਦੀ ਗਿਣਤੀ ਭਾਵੇਂ ਸਾਧਾਰਨ ਹੈ ਪਰ ਪਹੁੰਚ ਬਹੁਤ ਵਡੇਰੀ ਹੈ। ਯੂਗੰਡਾ ਤੇ ਤਨਜ਼ਾਨੀਆ ਵਿਚਲੇ ਸੁਤੰਤਰਤਾ ਪਿਛੋਂ ਦੇ ਉਜਾੜੇ ਸਮੇਂ ਸੈਂਕੜੇ ਹੀ ਨਾਮਧਾਰੀ ਪਰਵਾਰ ਇੰਗਲੈਂਡ ਚਲੇ ਗਏ। ਹੁਣ ਤਾਂ ਕੇਨੀਆ ਹੀ ਹੈ ਜਿਥੇ ਭਾਰਤੀ ਪਰਵਾਸੀਆਂ ਨੂੰ ਉਹ ਸਾਰੀਆਂ ਸਹੂਲਤਾਂ ਪ੍ਰਾਪਤ ਹਨ ਜੁ ਮਾਲਿਕ ਕੌਮ ਨੂੰ ਉਪਲਬਧ ਹਨ।

ਅਜਿਹੇ ਵਿਚ ਸਤਿਗੁਰੂ ਜੀ ਦੇ ਦਰਸ਼ਨਾਂ ਸਮੇਂ ਸੁਆਗਤ ਸਤਿਕਾਰ ਵਿਚ ਕੋਈ ਕਸਰ ਨਹੀਂ ਛਡੀ ਜਾਂਦੀ। ਸਤਿਗੁਰੂ ਜੀ ਦਾ ੧੫ ਜੁਲਾਈ ੧੯੭੦ ਨੂੰ ਨੈਰੋਬੀ ਦੀ ਏਅਰ ਪੋਰਟ ਅਬਾਕਾਸ਼ੀ ਵਿਖੇ ਸਮੂਹ ਸੰਗਤ ਵਲੋਂ ਸਾਰਾ ਦਿਨ ਇੰਤਜ਼ਾਰ ਕੀਤਾ ਗਿਆ ਪਰ ਜਹਾਜ਼ ਦੀ ਪਛੜ ਕੇ ਪਹੁੰਚ ਨੇ ਸੰਗਤ ਨੂੰ ਉਤਸਾਹ ਹੀਣ ਨਹੀਂ ਹੋਣ ਦਿਤਾ। ਸਤਿਗੁਰੂ ਜੀ ਤੇ ਜਥੇ ਦੀ ਸ਼ਾਮ ਤਕ ਪਹੁੰਚ ਨੇ ਲਿਆਂਦੇ ਗਏ ਤਾਜ਼ਾ ਫੁਲ ਹਾਰਾਂ ਦੀ ਆਭਾ ਨਹੀਂ ਮੱਠੀ ਪੈਣ ਦਿਤੀ। ਸੁਆਗਤ ਸਤਿਕਾਰ ਉਪਰੰਤ ਸ੍ਰੀ ਸਤਿਗੁਰੂ ਜੀ ਨੂੰ ਸ੍ਰੀ ਮਾਨ ਸੂਬਾ ਦਰਸ਼ਨ ਸਿੰਘ ਜੀ ਦੇ ਬੰਗਲੇ ਵਿਖੇ ਲੈ ਆਂਦਾ ਗਿਆ ਜਿਥੇ ਕੇਨੀਆ-ਨਿਵਾਸ ਸਮੇਂ ਮੁਖ ਡੇਰਾ ਰਹਿਣਾ ਸੀ। ਸੂਬਾ ਜੀ ਦੇ ਘਰ ਏਨੇ ਦਿਨ ਆਏ ਗਏ ਗੁਰਸਿਖ ਅਤੇ ਅਭਿਆਗਤ ਲਈ ਗੁਰੂ ਕਾ ਲੰਗਰ ਜਾਰੀ ਹੋ ਗਿਆ। ਸੂਬਾ ਜੀ ਦੇ ਘਰੋਂ ਬੀਬੀ ਹਰਜੀਤ ਕੌਰ, ਸੰਤ ਪ੍ਰੀਤਮ ਸਿੰਘ ਦੀ ਪਤਨੀ ਬੀਬੀ ਚੰਨਣ ਕੌਰ, ਸ੍ਰ: ਗੁਰਚੈਨ ਸਿੰਘ ਦੀ ਅਰਧਾਂਗਣੀ ਬੀਬੀ ਰਣਜੀਤ ਕੌਰ ਤੇ ਪੁਤਰੀ ਬੀਬੀ ਅੰਮ੍ਰਿਤ ਅੰਮ੍ਰਿਤ ਛਕ ਕੇ ਸੋਧ ਦਾ ਲੰਗਰ ਕਰਨ ਦੇ ਯੋਗ ਹੋ ਗਈਆਂ।

ਦੂਜਾ ਟਿਕਾਣਾ ਸਤਿਗੁਰੂ ਜੀ ਦਾ, ਸ੍ਰ: ਗੁਰਚੈਨ ਸਿੰਘ ਆਰਕੀਟੇਕਟ, ਇੰਜਨੀਅਰ, ਡੀਜ਼ਾਈਨਰ, ਸਵੀਡਿਸ਼ ਮੱਸਾਜ ਆਦਿ ਦੇ ਜਾਣਕਾਰ ਦਾ ਬੰਗਲਾ ਸੀ। ਇਹ ਅਤਿਅੰਤ ਸੁੰਦਰ ਸਥਾਨ ਵੰਨ-ਸੁਵੰਨਵੇਂ ਫੁੱਲ ਬੂਟਿਆਂ ਦਾ ਮਾਨੋਂ ਕੇਂਦਰ ਸੀ। ਸਤਿਗੁਰੂ ਜੀ ਨਿਤ ਆਸਾ ਦੀ ਵਾਰ ਦੇ ਕੀਰਤਨ ਪਿਛੋਂ ੩-੪ ਘੰਟਿਆਂ ਲਈ ਏਥੇ ਆਉਂਦੇ ਅਤੇ ਸ੍ਰ: ਗੁਰਚੈਨ ਸਿੰਘ ਦੇ ਮਾਲਿਸ਼, ਯੋਗ ਆਦਿ ਗੁਣਾਂ ਦਾ ਆਪਣੇ ਨਿਕਟੀਆਂ ਨਾਲ ਲਾਭ ਉਠਾਂਦੇ। ਸਵੇਰ ਦਾ ਪ੍ਰਥਮ ਜਲਪਾਨ ਏਥੇ ਹੀ ਹੁੰਦਾ। ਏਥੇ ਅਤੇ ਸੂਬਾ ਜੀ ਦੇ ਬੰਗਲੇ ਦੁਨੀਆਂ ਭਰ ਨਾਲ ਟੈਲੀਫੋਨ ਸੰਪਰਕ ਬਣੇ ਰਹਿੰਦੇ। ਸਤਿਗੁਰੂ ਜੀ ਨੇ ਕਿਉਂਕਿ ਅਗਲੇ ਮਹੀਨੇ ਯੂਰਪ, ਅਮਰੀਕਾ ਅਤੇ ਕੈਨੇਡਾ ਦੇ ਭਰਮਣ ਤੇ ਜਾਣਾ ਸੀ ਅਤੇ ਇਹਨੀਂ ਦਿਨੀਂ ਹੀ ਇਕ ਸ਼ਾਹਕਾਰੀ ਸੰਮੇਲਨ ਇੰਗਲੈਂਡ ਵਿਚ ਹੋ ਰਿਹਾ ਸੀ, ਜੋ ਸਤਿਗੁਰੂ ਜੀ ਨੂੰ ਤਮਾਮ ਤਰ੍ਹਾਂ ਦੀਆਂ ਗਤਿ ਵਿਧੀਆਂ ਤੋਂ ਜਾਣੂੰ ਇਹਨਾਂ ਦੂਹਾਂ ਟਿਕਾ-ਣਿਆਂ ਤੇ ਕਰਵਾਇਆ ਜਾਂਦਾ ਰਿਹਾ।

ਨਾਮਧਾਰੀ ਧਰਮਸ਼ਾਲਾ, ਜੋ ਪਹਿਲਾਂ ਇਕ ਪਾਰਸੀਆਂ ਦੀ ਕਲੱਬ ਸੀ ਅਤੇ ਜਿਸਨੂੰ ਨਾਮਧਾਰੀ ਸੰਗਤ ਨੇ ਖਰੀਦ ਕੇ ਆਪਣੀਆਂ ਲੋੜਾਂ ਅਨੁਸਾਰ ਤਿਆਰ ਕਰ ਲਿਆ ਸੀ, ਇਸ ਦੇ ਅੰਦਰੂਨ ਹਾਲ ਵਿਚ ਨਿਤ ਆਸਾ ਦੀ ਵਾਰ ਦਾ ਕੀਰਤਨ ੪ ਤੋਂ ੬.੧੫ ਤਕ ਜਾਰੀ ਰਹਿੰਦਾ। ਸੰਤ ਦਰਸ਼ਨ ਸਿੰਘ ਦਾ ਸਪੁਤਰ ਸ਼੍ਰੀ ਹਰਬੰਸ ਸਿੰਘ ਘੁੱਲਾ ਅਤੇ ਸੰਤ ਖਜ਼ਾਨ ਸਿੰਘ ਰਾਗੀ ਕੀਰਤਨ ਕਰਦੇ। ਨਾਮਧਾਰੀ ਪਰਵਾਰ ਤੇ ਹੋਰ ਕੀਰਤਨ ਅਤੇ ਦਰਸ਼ਨ ਪ੍ਰੇਮੀ ਸਵੇਰੇ ਸਵੇਰੇ ਕਾਰਾਂ ਉਤੇ ਪਹੁੰਚ ਲਾਭ ਪ੍ਰਾਪਤ ਕਰਦੇ। ਸ਼ਾਮ ਨੂੰ ੬ ਤੋਂ ੭ ਸਿਮਰਨ, ਫਿਰ ਕੀਰਤਨ ਅਤੇ ੮-੩੦ ਵਜੇ ਰਾਤ ਤਕ ਪੰਡਿਤ ਗੋਪਾਲ ਸਿੰਘ ਜੀ ਦਾ ਗਿਆਨ ਗੁੱਧਾ ਵਖਿਆਨ ਹੁੰਦਾ। ਸ੍ਰੀ ਸਤਿਗੁਰੂ ਜੀ ਏਨਾ ਸਮਾ ਸਾਧ ਸੰਗਤ ਨੂੰ ਭਰਪੂਰ ਦਰਸ਼ਨ ਦਿੰਦੇ ਅਤੇ ਸ਼ਾਮ ਦਾ ਸਾਰਾ ਪ੍ਰੋਗਰਾਮ ਬਾਹਰਲੇ ਦੀਵਾਨ ਹਾਲ ਵਿਚ ਹੀ ਹੁੰਦਾ। ਸੁਭਾਵਕ ਹੀ ਸ਼ਾਮ ਦੇ ਦੀਵਾਨ ਵਿਚ ਸੰਗਤ ਦੀ ਹਾਜ਼ਰੀ ਬਹੁਤ ਹੋ ਜਾਇਆ ਕਰਦੀ। ਨਾਮਧਾਰੀ ਨਰ-ਨਾਰ ਪੂਰੇ ਨਾਮਧਾਰੀ ਪਹਿਰਾਵਿਆਂ ਵਿਚ ਦੀਵਾਨਾਂ ਵਿਚ ਸ਼ਸ਼ੋਭਤ ਹੁੰਦੇ। ਸ੍ਰੀ ਸਤਿਗੁਰੂ ਜੀ ਨੂੰ ਸਾਦਰ ਨਮਸਕਾਰ ਕਰ ਯੋਗ ਸਥਾਨ ਗ੍ਰਹਿਣ ਕਰਦੇ। ੧੫ ਜੁਲਾਈ ਤੋਂ ੩ ਅਗਸਤ ਤਕ ਸ੍ਰੀ ਸਤਿਗੁਰੂ ਜੀ ਕੇਨੀਆ ਵਿਖੇ ਰਹੇ। ਇਸ ਲਈ ਏਨੇ ਦਿਨ ਏਥੇ ਕਥਾ ਕੀਰਤਨ ਸਿਮਰਨ ਪਰਵਾਹ ਜਾਰੀ ਰਿਹਾ। ਦਰਸ਼ਨ ਪਿਆਸੀਆਂ ਰੂਹਾਂ ਨੇ ਦੀਵਾਨਾਂ ਸਮੇਂ ਸ੍ਰੀ ਸਤਿਗੁਰੂ ਜੀ ਨੂੰ ਇਕ ਟਕ ਦੇਖ ਗ੍ਰੰਥ ਸਾਹਿਬ ਜੀ ਦੀਆਂ ਇਨ੍ਹਾਂ ਤੁਕਾਂ ਨੂੰ ਰੂਪਮਾਨ ਕੀਤਾ :

ਦਰਸਨੁ ਦੇਖਿ ਜੀਵਾ ਗੁਰ ਤੇਰਾ
ਪੂਰਨ ਕਰਮੁ ਹੋਇ ਪ੍ਰਭ ਮੇਰਾ ।੧।
ਇਹ ਬੇਨੰਤੀ ਸੁਣਿ ਪ੍ਰਭ ਮੇਰੇ
ਦੇਹਿ ਨਾਮੁ ਕਰਿ ਆਪਣੇ ਚੇਰੇ ।੧। ਰਹਾਉ ।
ਅਪਣੀ ਸਰਣਿ ਰਾਖੁ ਪ੍ਰਭ ਦਾਤੇ
ਗੁਰ ਪ੍ਰਸਾਦਿ ਕਿਨੈ ਵਿਰਲੈ ਜਾਤੇ ।੨।
ਸੁਨਹੁ ਬਿਨਉ ਪ੍ਰਭ ਮੇਰੇ ਮੀਤਾ
ਚਰਨ ਕਮਲ ਵਸਹਿ ਮੇਰੈ ਚੀਤਾ ।੩।
ਨਾਨਕੁ ਏਕ ਕਰੈ ਅਰਦਾਸਿ
ਵਿਸਰੁ ਨਾਹੀ ਪੂਰਨ ਗੁਣ ਤਾਸਿ ।੪।

[ਆਦਿ ਗ੍ਰੰਥ, ਪੰਨਾ ੭੪੧

× × ×

## ਮੈਨੂੰ ਮਾਣ

ਸ੍ਰੀ ਸਤਿਗੁਰੂ ਜੀ, ਨਾਲ ਆਏ ਵਿਅਕਤੀਆਂ ਦਾ ਉਨ੍ਹਾਂ ਦੀ ਰੁਚੀ ਅਨੁਸਾਰ ਧਿਆਨ ਰਖਦੇ ਹਨ। ੨੧ ਜੁਲਾਈ ਨੂੰ ਸਵੇਰੇ ਹੀ ਨਾਮਧਾਰੀ ਸੰਗਤ ਦੇ ਸਕਤ੍ਰ ਨੂੰ ਆਗਿਆ ਹੋਈ ਕਿ ਉਹ ਕਵੀ ਹੁਰਾਂ ਨੂੰ ਪੁਰਾਣੀ ਨਾਮਧਾਰੀ ਧਰਮਸਾਲਾ, ਤਿੰਨ ਮੰਜ਼ਲੇ ਫਲੈਟ ਅਤੇ ਨਵੇਂ ਬੰਗਲੇ ਵਾਲੀ ਥਾਂ ਵਖਾ ਲਿਆਉਣ। ਵਾਪਸ ਹੁੰਦਿਆਂ ਆਪ ਨੇ ਨੈਰੋਬੀ ਦੇ ਇਕ ਪਾਸੇ ਸੁਵਨਵੇਂ ਬਿਰਛਾਂ ਦਾ ਖਜ਼ਾਨਾ ਵਖਾਣ ਲਈ ਫਾਰੇਸਟ ਡੀਪਾਰਟਮੈਂਟ ਵਲੋਂ ਤਿਆਰ ਕੀਤੇ ਤੇ ਸੰਭਾਲੇ ਜਾਂਦੇ 'ਆਰਬੋਰੇਟਮ' ਵਿਚ ਆਪਣੇ ਨਾਲ ਲੈ ਜਾਣ ਦੀ ਕ੍ਰਿਪਾ ਕੀਤੀ। ਇਕ ਸੰਦਰ ਬਹੁ ਭਾਂਤੀ ਰੁੱਖਾਂ ਦਾ ਅਮੋਲਕ ਜ਼ਖੀਰਾ!

ਲਉਢਾ ਪਹਿਰ ਹੋਇਆ ਤਾਂ ਦੋ ਕਾਰਾਂ ਤੇ ਸ੍ਰੀ ਸਤਿਗੁਰੂ ਜੀ ਅਪਣੇ ਨਿਕਟੀਆਂ ਅਤੇ ਸੂਬਾ ਜੀ ਨਾਲ, ਮੈਨੂੰ ਅਤੇ ਸ੍ਰੀ ਹਰਬੰਸ ਸਿੰਘ ਘੁੱਲਾ ਨੂੰ ਸੰਤ ਹਰਭਜਨ ਸਿੰਘ ਚਾਨਾ ਤੇ ਸਕਤ੍ਰ ਸੀਰ੍ਹਾ ਜੀ ਨਾਲ ਨੈਰੋਬੀਓਂ ੧੩ ਕਿਲੋਮੀਟਰ ਦੇ ਫਾਸਲੇ ਤੇ ਨੈਸ਼ਨਲ ਪਾਰਕ ਨੈਰੋਬੀ ਵਿਖੇ ਲੈ ਗਏ ਜਿਥੇ ਪ੍ਰਤੀ ਵਿਅਕਤੀ ਅਤੇ ਪ੍ਰਤੀ ਕਾਰ ੨੦ ਸ਼ਲਿੰਗ ਟੈਕਸ ਦੇ ਕੇ ਜੰਗਲ ਵਿਚ ਭਰਮਣ ਦੀ ਛੂਟ ਮਿਲ ਜਾਂਦੀ ਹੈ। ਇਸ ਪਾਰਕ ਦਾ ਪਹਿਲਾ ਹਿੱਸਾ ਡਾਢੇ ਹਰਿਆਲੇ ਰੁਖਾਂ ਦਾ ਜੰਗਲ ਹੈ। ਪਰ ਅਗੇ ਰਿਫਟ ਵੈਲੀ ਦਾ ਸੁਨਹਿਰੀ ਘਾਹ ਵਾਲਾ ਇਲਾਕਾ ਸੀ। ਇਸ ਵਿਚ ਕਾਰਾਂ ਘੁਮਾਂਦਿਆਂ ਸ਼ੇਰਾਂ ਦੀ ਤਿੱਕੜੀ ਨੂੰ, ਝਾੜੀਆਂ ਉਹਲੇ ਬੈਠਿਆਂ ਜਾ ਲੱਭਿਆ। ਏਸ ਜੰਗਲ ਵਿਚ ਜ਼ੀਰਾਫ਼, ਸ਼ੁਤਰ ਮੁਰਗ਼, ਬੰਦਰ ਅਤੇ ਹਰਨਾਂ ਦੇ ਝੁੰਡ ਵੀ ਵੇਖਣ ਨੂੰ ਮਿਲ ਗਏ!

## ਘਰ ਘਰ ਚਰਨ

ਸਤਿਗੁਰ ਦੇਸ ਵਿਚ ਹੋਣ ਜਾਂ ਵਿਦੇਸ਼ ਵਿਚ ਸਭ ਸਿਖਾਂ ਦੀ ਇਹ ਰੀਝ ਬਣੀ ਹੀ ਰਹਿੰਦੀ ਹੈ ਕਿ ਉਹ ਅਪਣੇ ਘਰਾਂ ਵਿਚ ਸ੍ਰੀ ਸਤਿਗੁਰੂ ਜੀ ਨੂੰ ਬੈਠਾ ਕੇ ਆਪ ਦੇ ਦਰਸ਼ਨ ਕਰਨ। ਇਸ ਨਾਲ ਆਰਥਿਕ ਪਖੋਂ ਪਛੜਿਆ ਸਜਣ ਤਾਂ ਗੁਰੂ ਕੇ ਚਰਨਾਂ ਦੇ ਘਰ ਪਰਵੇਸ਼ ਨਾਲ ਸੁਖ ਸਮਰਿਧੀ ਦੀ ਕਾਮਨਾ ਕਰਦਾ ਹੈ, ਮਾਇਆ ਵਲੋਂ ਸਿਖਰ ਤੇ ਆਇਆ ਵਿਅਕਤੀ ਅਪਣਾ ਪਦਾਰਥਕ ਵੈਭਵ ਵਖਾਣ ਦਾ ਇਛਕ ਹੁੰਦਾ ਹੈ ਤੇ ਨਾਲ ਹੀ ਅਰਜ਼ ਕਰਦਾ ਹੈ ਕਿ ਇਹ ਸਭ ਆਪ ਦੇ ਚਰਨਾਂ ਦੀ ਤੁਫ਼ੈਲ ਹੀ ਹੈ। ਇਸ ਲਈ ਹਰ ਥਾਂ ਇਹ ਬੇਨਤੀ ਕੀਤੀ ਹੀ ਜਾਂਦੀ ਹੈ ਕਿ ਸੱਚੇ ਪਾਤਸ਼ਾਹ ਸਿਖਾਂ ਦੇ



ਵੋਈ ਸਫਾਈ ਲਾਜ :
ਖਬਿਉਂ : ਈਸਟ [illegible] ਨਾਮਧਾਰੀ ਸੰਗਤ ਦੇ ਆਗੂ ਸੂਬਾ ਦਰਸ਼ਨ ਸਿੰਘ ਜੀ, [illegible] ਜੀ, ਸੇਠ ਸੁਰਿੰਦਰ ਸਿੰਘ ਮਨਚੰਦਾ ਅਤੇ ਹੋਰ ਸਜਣ ।

ਟਾਈਟਾ ਹਿਲਜ਼ ਵਿਖੇ ਖਬਿਉਂ ਸੰਤ ਖਜ਼ਾਨ ਸਿੰਘ ਰਾਗੀ, ਸੰਤ ਮਹਿੰਦਰ ਸਿੰਘ ਪੂਰਬਾ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ, ਸ: ਗੁਰਚੈਨ ਸਿੰਘ ਨੈਰੋਬੀ ।





ਪੂਰਬੀ ਅਫਰੀਕਾ ਨਾਮਧਾਰੀ ਸੰਗਤ ਦੀ ਧਰਮਸਾਲਾ (ਨੈਰੋਬੀ)

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਸ੍ਰੀ ਤਿਲਕ ਰਾਜ ਸਰਨਾ ਦੇ ਫਲੈਟਾਂ ਦਾ ਨੀਂਹ ਪੱਥਰ ਰਖਣ ਸਮੇਂ ਦਾ ਦ੍ਰਿਸ਼ ।





'ਮਜ਼ੀਮਾ ਸਪਰਿੰਗ' ਪਾਣੀ ਦੇ ਚਸ਼ਮਿਆਂ ਦੀ ਯਾਤਰਾ ਸਮੇਂ : ਸ੍ਰੀ ਸਤਿਗੁਰੂ ਜੀ ਦੇ ਨਾਲ ਖੜੇ ਹਨ ਸੇਠ ਸੁਰਿੰਦਰ ਸਿੰਘ ਮਨ
ਸ੍ਰੀ ਪ੍ਰੀਤਮ ਸਿੰਘ ਕਵੀ, ਸ੍ਰੀ ਹਰਭਜਨ ਸਿੰਘ ਚਾਨਾ, ਸ: ਜੁਗਿੰਦਰ ਸਿੰਘ ਸੱਗੂ, ਸ੍ਰੀ ਮਾਤਾ ਚੰਦ ਕੌਰ ਜੀ ਅਤੇ
ਸੰਤ ਮਹਿੰਦਰ ਸਿੰਘ ਪੂਰਬਾ ।

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਕੀਨੀਆ ਵਿਚ

ਵੱਡੀ ਸਫਾਈ ਲਾਜ ਵਿਖੇ ਹਾਥੀਆਂ ਦਾ ਝੁੰਡ । ਲਾਲ ਦਸਤਾਰ ਵਾਲੇ ਮੂਵੀ ਫੋਟੋਗਰਾਫਰ ਸ: ਬਲਬਿੰਦਰ ਸਿੰਘ ਨੈਰੋਬੀ ਅਤੇ ਹੋਰ ਦਰਸ਼ਕ ।



ਨੈਰੋਬੀ ਦੇ ਉਹੂਰੂ ਪਾਰਕ ਦੀ ਝੀਲ ਵਿਚ ਕਿਸ਼ਤੀ ਦੀ ਸੈਰ । ਸ
ਮਾਤਾ ਚੰਦ ਕੌਰ ਜੀ, ਬੀਬੀ ਸੁਖਵਿੰਦਰ ਕੌਰ ਅਤੇ ਬੀਬੀ ਰ
ਕੌਰ ਆਦਿਕ ।



ਘਰੀਂ ਚਰਨ ਪਾਣ । ਯਾਤਰਾ ਸਮੇਂ ੨੨ ਅਤੇ ੨੯ ਜੁਲਾਈ ਤੋਂ ਬਿਨਾਂ ਵੀ ਸਤਿਗੁਰੂ ਜੀ ਨੇ ਸਿੱਖਾਂ ਦੇ ਘਰੀਂ ਚਰਨ ਪਾਉਣ ਦੀ ਕਿਰਪਾ ਕੀਤੀ ।

ਇਹਨਾਂ ਪਰਵਾਰਾਂ ਨੂੰ ਘਰੀਂ ਜਾ ਕੇ ਨਿਵਾਜਿਆ ਗਿਆ : ਸੰਤ ਸਤਬਚਨ ਸਿੰਘ, ਸ੍ਰ. ਦਲੀਪ ਸਿੰਘ ਭੁੱਲਰ, ਸ੍ਰ. ਬਚਨ ਸਿੰਘ ਭੁੱਲਰ, ਸੰਤ ਦਲਬੀਰ ਸਿੰਘ ਕਪੂਰ, ਸ: ਮਨਮੋਹਣ ਸਿੰਘ ਭੱਟੀ, ਸ੍ਰ. ਹਰਦੇਵ ਸਿੰਘ, ਸੰਤ ਪ੍ਰਤਾਪ ਸਿੰਘ ਫਲੋਰਾ, ਸੰਤ ਹਰਨਾਮ ਸਿੰਘ ਢਿੱਲੋਂ, ਸ੍ਰ. ਜਸਵੰਤ ਸਿੰਘ ਕੱਲ੍ਹਾ, ਸ੍ਰ. ਅਮਰਜੀਤ ਸਿੰਘ ਸੰਧੂ, ਸ੍ਰ. ਰਜਿੰਦਰ ਸਿੰਘ ਸ਼ੁਕਲਾ, ਸੰਤ ਸੋਹਣ ਸਿੰਘ ਰਾਇਤ ਮੀਤ ਪ੍ਰਧਾਨ, ਸ੍ਰ. ਕੁਲਦੀਪ ਸਿੰਘ, ਸ੍ਰ. ਸਰਵਣ ਸਿੰਘ ਪ੍ਰਧਾਨ, ਸੰਤ ਹਰਭਜਨ ਸਿੰਘ ਸੀਰ੍ਹਾ, ਸੰਤ ਗਿਆਨ ਸਿੰਘ, ਸ. ਅਜੀਤ ਸਿੰਘ, ਸ੍ਰ. ਤਾਰਾ ਸਿੰਘ ਚਾਨਾ, ਸੰਤ ਸੰਤਰਾਮ ਸਿੰਘ, ਸੰਤ ਦਿਆਲ ਸਿੰਘ ਵਿਰਦੀ, ਰਾਗੀ ਊਧਮ ਸਿੰਘ, ਸ੍ਰ. ਕੇਵਲ ਸਿੰਘ ਫਲੋਰਾ, ਸੰਤ ਸਰਮੁਖ ਸਿੰਘ, ਸ੍ਰ. ਸਾਧੂ ਸਿੰਘ ਮੁਧੜ, ਸ੍ਰ. ਚਰਨ ਜੀਤ ਸਿੰਘ ਨਿਊਟਾ, ਸ੍ਰੀ ਚਮਨ ਲਾਲ ਸਰਟਾ, ਸ੍ਰ. ਅਰਜਨ ਸਿੰਘ ਵਿਰਦੀ, ਸ੍ਰ. ਜਸਪਾਲ ਸਿੰਘ ਭੋਗਲ, ਸ੍ਰ. ਸੋਹਣ ਸਿੰਘ ਚਾਨਾ, ਸ੍ਰ. ਪ੍ਰਿਤਪਾਲ ਸਿੰਘ ਸ੍ਰ. ਗੁਰਬਖਸ਼ ਸਿੰਘ ਉਬੀ, ਸ੍ਰ. ਦਰਸ਼ਨ ਸਿੰਘ ਗਹੀਰ, ਸ੍ਰ. ਗੁਰਚਰਨ ਸਿੰਘ, ਸ੍ਰ. ਰਾਜਪਾਲ ਸਿੰਘ ਪਨੇਸਰ, ਸੰਤ ਹਰਭਜਨ ਸਿੰਘ ਚਾਨਾ, ਸ੍ਰ. ਸੁੱਚਾ ਸਿੰਘ, ਸ੍ਰ. ਹਰਮਿੰਦਰ ਸਿੰਘ ਚਾਨਾ, ਸ੍ਰ. ਹਰਭਜਨ ਸਿੰਘ ਸੈਂਭੀ, ਸੰਤ ਸਾਧੂ ਸਿੰਘ ਵਿਰਦੀ, ਮਿ: ਗੁਰਬਖਸ਼ ਸਿੰਘ, ਸੰਤ ਪ੍ਰੀਤਮ ਸਿੰਘ ਮਠਾੜੂ, ਸ੍ਰ: ਰਣਜੀਤ ਸਿੰਘ ਮਠਾੜੂ ਸ੍ਰ. ਧਰਮ ਸਿੰਘ ਸੈਂਭੀ ਇਨਸਪੈਕਟਰ ਆਫ਼ ਪੁਲਿਸ ।

## ਸ੍ਰ. ਤਾਰਾ ਸਿੰਘ ਚਾਨਾ

ਤਾਰਾ ਸਿੰਘ ਚਾਨਾ ਨੈਰੋਬੀ ਦੀ ਖਾਸ ਹਸਤੀ ਹਨ, ਜਿਨ੍ਹਾਂ ਏਥੋਂ ਦੇ ਲਗਭਗ ਸਭ ਗੁਰਦੁਆਰਿਆਂ ਦੇ ਨੀਂਹ ਪੱਥਰ ਰਖੇ, ਹੋਰ ਸੰਪਰਦਾਵਾਂ ਨੂੰ ਵੀ ਖੁਲ੍ਹੀ ਮਦਦ ਦਿੱਤੀ। ਇਹਨਾਂ ਦੀ ਕੋਠੀ ਵਿਚ ਪੰ: ਗੋਪਾਲ ਸਿੰਘ, ਰਾਗੀ ਖਜ਼ਾਨ ਸਿੰਘ, ਹਰਬੰਸ ਸਿੰਘ ਘੁੱਲਾ ਅਤੇ ਮੇਰਾ ਡੇਰਾ ਸੀ। ਸਰਦਾਰ ਜੀ ਦੇ ਘਰੋਂ ਬੀਬੀ ਸ਼ਾਂਤੀ ਅਤੇ ਭਰਾਤਾ ਸੰਤ ਸੰਤ ਰਾਮ ਸਿੰਘ ਜੀ ਤਾਂ ਸੇਵਾ ਦਾ ਸਰੂਪ ਹੀ ਹਨ । ਅਪਣੇ ਸੁਖ ਦੀ ਥਾਂ ਸਾਡੇ ਸੁਖ ਨੂੰ ਮੁਖ ਰਖਿਆ । ਇੰਜ ਹੀ ਧਰਮਸਾਲਾ ਮੁਖੀ ਸੰਤ ਦਿਆਲ ਸਿੰਘ, ਬੀਬੀ ਅਵਤਾਰ ਕੌਰ ਅਤੇ ਗੁਰਦੇਵ ਸਿੰਘ ਨੇ ਸਾਡੀ ਹਰ ਸਮੇਂ ਮਦਦ ਕੀਤੀ । ਸ੍ਰ. ਤਾਰਾ ਸਿੰਘ ਏਥੋਂ ਦੀ ਨਾਮਧਾਰੀ ਸੰਗਤ ਦੇ ਥੰਮ ਹਨ । ਉਦਾਰਤਾ, ਨਿਮਰਤਾ ਅਤੇ ਨਾਲ ਰਲ ਕੇ ਚਲਣ ਦੀ ਭਾਵਨਾ ਆਪ ਵਿਚ ਪਰਬਲ ਹੈ ।

## ਸਾਵੋ ਨੈਸ਼ਨਲ ਪਾਰਕ

ਮਬਾਸਾ ਜੁ ਕੇਨੀਆ ਦੀ ਸਮੁੰਦਰੀ ਬੰਦਰਗਾਹ ਹੈ, ੪-੫ ਨਾਮਧਾਰੀ ਏਥੇ ਵੀ ਰਹਿੰਦੇ ਹਨ । ਸੰਤ ਜਸਵੰਤ ਸਿੰਘ ਰੇਲਵੇ ਇਨਸਪੈਕਟਰ ਦਾ ਆਗ੍ਰਹਿ ਸੀ ਕਿ ਸਤਿਗੁਰੂ ਮੁਬਾਸੇ ਵੀ ਜ਼ਰੂਰ ਦਰਸ਼ਨ ਦੇਣ । ਰਾਹ ਵਿਚ ਮੇਰੀ ਦਿਲਚਸਪੀ ਨੂੰ ਮੁਖ ਰਖਦਿਆਂ ਅਤੇ ਕੁਦਰਤ ਨਾਲ ਆਪ ਏਕਾਕਾਰ ਕਰਨ ਲਈ ਸਾਵੋ ਨੈਸ਼ਨਲ ਪਾਰਕ ਵੇਖਣ ਦਾ ਮਨ ਬਣਾ ਲਿਆ ਗਿਆ । ਛੇ ਕਾਰਾਂ ੨੩ ਜੁਲਾਈ ਸਵੇਰੇ ੯ ਵਜੇ ਤੁਰ ਪਈਆਂ, ਜਿਨ੍ਹਾਂ ਵਿਚ ਸ੍ਰੀ ਸਤਿਗੁਰੂ ਜੀ ਤੋਂ ਇਲਾਵਾ ਨਾਲ ਆਇਆ ਜਥਾ (ਬਿਨਾ ਪੰਡਿਤ ਜੀ ਤੋਂ), ਸੂਬਾ ਜੀ, ਪ੍ਰਧਾਨ ਜੀ, ਸੰਤ ਹਰਭਜਨ ਸਿੰਘ ਚਾਨਾ, ਸ੍ਰ. ਗੁਰਚੈਨ ਸਿੰਘ, ਸ. ਬਲਵਿੰਦਰ ਸਿੰਘ, ਬੀਬੀ ਹਰਜੀਤ ਕੌਰ, ਬੀਬੀ ਚੰਨਣਕੌਰ, ਸ੍ਰੀ ਸਤਨਾਮ ਸਿੰਘ ਸਪੁਤ੍ਰ ਸੂਬਾ ਜੀ, ਸੰਤ ਗਿਆਨ ਸਿੰਘ ਅਤੇ ਪ੍ਰਧਾਨ ਜੀ ਦਾ ਲੜਕਾ ਨਰਾਇਣ ਸਿੰਘ, ਸ੍ਰੀ ਕੁਲਦੀਪ ਸਿੰਘ, ਸ਼੍ਰੀ ਅੰਮ੍ਰਿਤ ਪਾਲ ਸਿੰਘ ਦੋਵੇਂ ਸ੍ਰ. ਗੁਰਚੈਨ ਸਿੰਘ ਦੇ ਸਪੁਤ੍ਰ ਜੋ ਇਸ ਅਵਸਰ ਤੇ ਉਚੇਚੇ, ਵਲਾਇਤ ਚੋਂ ਆਏ ਸਨ । ਸ੍ਰ. ਗੁਰਚੈਨ ਸਿੰਘ ਦੀ ਪਤਨੀ ਬੀਬੀ ਰਣਜੀਤ ਅਤੇ ਪੁੱਤਰੀ ਅੰਮ੍ਰਿਤ, ਸੰਤ ਪ੍ਰੀਤਮ ਸਿੰਘ ਮਠਾੜੂ, ਸ਼੍ਰੀ ਗੁਰਦੇਵ ਸਿੰਘ ਅਤੇ ਸ੍ਰ. ਸਤਪਾਲ ਸਿੰਘ ।

ਨੈਰੋਬੀਓਂ ਦੋ ਕੁ ਸੌ ਕਿਲੋਮੀਟਰ ਤੇ ਮੁਬਾਸਾ ਰੋੜ ਉਤੇ ਸਾਵੋਂ ਨੈਸ਼ਨਲ ਪਾਰਕ ਦਾ ਗੇਟ ਨੰ: ੨ ਆਉਂਦਾ ਹੈ। ਏਥੋਂ ਵੀ ਦਾਖਲਾ ਕਾਰ ਤੇ ਵਿਅਕਤੀ ਪ੍ਰਤੀ ੨੦-੨੦ ਸ਼ਲਿੰਗ ਹੈ। ਇਹ ਪਾਰਕ ੨੦,੮੦੦ ਕਿਲੋ ਮੀਟਰ ਵਿਚ ਵਿਆਪਕ ਹੈ। ਏਥੇ ਵੀ ਸੁਨਹਿਰੀ ਸੁੱਕਾ ਘਾਹ, ਵਿਰਲੇ ਟਾਵੇਂ ਵਖ-ਵਖ ਕਿਸਮਾਂ ਦੇ ਬੂਟੇ, ਲਾਵਾ-ਉਬਲੇ ਪਰਬਤ, ਚਟਾਨਾਂ, ਸਾਧਾਰਨ ਹਰਿਆਲੀ ਭਰੀਆਂ, ਰਿਫ਼ਟ ਵੈਲੀ ਦਾ ਪੱਧਰਾ ਘਾਹ ਭਰਿਆ ਇਲਾਕਾ ਦੂਰ ਦੂਰ ਤਕ ਖਿਲਰਿਆ ਪਿਆ ਹੈ। ਲਾਲ ਮਿੱਟੀ ਦੀਆਂ ਕੱਚੀਆਂ ਸੜਕਾਂ ਉਪਰ ਆਸਾਨੀ ਨਾਲ ਕਾਰਾਂ ਦੌੜਦੀਆਂ ਜਾਂਦੀਆਂ । ਰਾਹ ਵਿਚ ਮਿਲਦੇ ਬੰਦਰਾਂ, ਲੰਗੂਰਾਂ, ਜ਼ੇਬਰਿਆਂ, ਬਿਜਲੀ ਖੰਭੇ ਵਾਂਗ ਸੜਕ ਕਿਨਾਰੇ ਆ ਖਲੋਤੇ ਜ਼ੀਰਾਫ਼ਾਂ ਤੇ ਹੋਰ ਜਾਨਵਰਾਂ ਨੂੰ ਵੇਖ ਵੇਖ ਪ੍ਰਸੰਨਤਾ ਅਨੁਭਵ ਕਰਦੇ ਅਸੀਂ ਅਗੇ ਵਧਦੇ ਜਾ ਰਹੇ ਸਾਂ । ਕੋਈ ੪੫ ਕਿਲੋਮੀਟਰ ਤੇ ਮੁਜ਼ੀਮਾ ਸਪਰਿੰਗ ਹੈ । ਇਸ ਸਾਰੇ ਲੰਮੇਰੇ ਚੌੜੇਰੇ

ਜੰਗਲ ਵਿਚ ਇਕੋ ਇਕ ਕੁਦਰਤੀ ਜਲ-ਸੋਮਾ। ਇਸ ਖੁਸ਼ਕ ਪਰ ਥਾਂ ਥਾਂ ਜੰਗਲੀ ਜੀਵਾਂ ਦੀ ਸੰਭਾਵਨਾ ਲਈ ਖਲੋਤੇ ਵਿਸ਼ਾਲ ਚੁਗਿਰਦੇ ਦੀਆਂ ਸੜਕਾਂ ਕਢ ਦੇ ਸਾਢੇ ਕੁ ਤਿੰਨ ਵਜੇ 'ਗੁਲੀਆ ਲਾਜ' ਤੇ ਪਹੁੰਚੇ। ਪੱਕੀ ਸੜਕੋਂ ੩੫-੩੬ ਕਿਲੋਮੀਟਰ ਜੰਗਲ ਦੇ ਅੰਦਰ ਵਾਰ ਕਰਕੇ ਪਹਾੜੀਆਂ ਦੀ ਬੁੱਕਲ ਵਿਚ ਵੇਖਣ ਨੂੰ ਬੜਾ ਸਾਦਾ ਪਰ ਸਾਰੀਆਂ ਅਜੋਕੀਆਂ ਸਹੂਲਤਾਂ ਨਾਲ ਭਰਪੂਰ ਇਹ ਹੋਟਲ ਹੈ। ਰਿਹਾਇਸ਼ ਦਾ ਅਪਟੂਡੇਟ ਪ੍ਰਬੰਧ, ਪੈਟਰੋਲ ਪੰਪ ਅਤੇ ਜੰਗਲੀ ਜੀਵਾਂ ਨੂੰ ਦਿਨੇ ਰਾਤੀਂ ਵੇਖਣ ਲਈ ਖੁੱਲ੍ਹਾ ਛੱਤਦਾਰ ਚਬੂਤਰਾ ਜਿਸਦੇ ਹੇਠ ਪਾਣੀ ਦੇ ਛੋਟੇ ਛੱਪੜ। ਜੰਗਲੀ ਜੀਵ ਇਹਨਾਂ ਕੁੰਡਾਂ ਚੋਂ ਪਿਆਸ ਬੁਝਾਣ ਅਨ੍ਹੇਰੇ ਸਵੇਰੇ ਤੁਰੇ ਰਹਿੰਦੇ ਹਨ ਤੇ ਏਥੇ ਆਏ ਦਰਸ਼ਕ ਉਨ੍ਹਾਂ ਦੀਆਂ ਫੋਟੋ ਲੈ ਲੈ ਰਜਦੇ ਨਹੀਂ। ਸਾਹਮਣੇ ਖਲੋਤੇ ਮਾਰ ਖੋਰੇ ਜਾਨਵਰ ਸਾਡੇ ਤੇ ਇਸ ਲਈ ਹਮਲਾਵਰ ਨਹੀਂ ਹੁੰਦੇ ਕਿ ਉਹ ਜਾਣ ਚੁਕੇ ਹੋਏ ਨੇ ਇਹ ਵਿਚਾਰੇ ਦਰਸ਼ਕ ਹੀ ਹਨ ਸ਼ਿਕਾਰੀ ਨਹੀਂ।

ਥੋੜੇ ਚਿਰ ਬਾਅਦ ਅਸੀਂ ਮਜ਼ੀਮਾ ਜਲ-ਸੋਮੇ ਤੇ ਪਹੁੰਚ ਗਏ। ਹਜ਼ਾਰ ਸਾਲ ਪਹਿਲਾਂ ਫੁੱਟੇ ਹੋਏ ਲਾਵੇ ਦੇ ਖਿੰਘਰਾਂ ਦੇ ਖਿੜੇ ਹੋਏ ਪਹਾੜਾਂ ਜਿਡੇ ਢੇਰ ਵੇਖਦਿਆਂ ਜਦੋਂ ਜਲ-ਸੋਮੇ ਮਜ਼ੀਮਾ ਤੇ ਪਹੁੰਚੇ ਤਾਂ ਸਫਾਈ ਰਖਣ ਦੀਆਂ ਹਦਾਇਤਾਂ ਤੇ ਨੋਟਿਸ ਏਥੇ ਵੀ ਪੜ੍ਹੇ। ਪਰ੍ਹਾਂ ਫਲੱਸ਼ ਟੱਟੀਆਂ ਵੀ ਸਨ। ਗੱਡੀਆਂ ਦੀ ਪਾਰਕਿੰਗ ਲਈ ਅੱਧੀ ਏਕੜ ਖੁਲ੍ਹੀ ਸਾਫ ਥਾਂ ਵੀ ਸੀ। ਪਾਣੀ ਦੀ ਕਲ ਕਲ ਕੋਲ ਹੀ ਸੁਣਾਈ ਦੇ ਰਹੀ ਸੀ। ਏਥੋਂ ੨੦੦ ਕਿਲੋਮੀਟਰ ਮੁਬਾਸਾ ਨੂੰ ਪੀਣ ਲਈ ਪਾਣੀ ਨਾਲਾਂ ਦੁਆਰਾ ਭੇਜਿਆ ਜਾਂਦਾ ਹੈ। ਏਥੇ ਇਕ ਫੱਟੇ ਤੇ ਅੰਗਰੇਜ਼ੀ ਵਿਚ ਲਿਖਿਆ ਸੀ : ਖਤਰਨਾਕ ਜਾਨਵਰ ਕਿਸੇ ਸਮੇਂ ਵੀ ਹਮਲਾਵਰ ਹੋ ਸਕਦੇ ਹਨ, ਜਾਨ ਦੀ ਰਾਖੀ ਆਪ ਹੀ ਕਰਨਾ। ਚਿਤਨ ਹੋ ਕੇ ਵਿਚਰੋ।

ਪਾਣੀ ਇਕ ਪਰਬਤੀ ਜਿਹੇ ਖਰੇਪੜ ਹੇਠੋਂ ਨਿਕਲਦਾ ਅਗਾਂਹ ਇਕ ਡੂੰਘੇ ਜਲ ਨਾਲੇ ਵਿਚ ਪਈ ਜਾਂਦਾ ਹੈ। ਦੁਆਲੇ ਕਾਹੀ ਉਗੇ ਇਸ ਜਲ- ਨਾਲੇ ਵਿਚ ਹਿੱਪੋ ਡੁਬਕੀਆਂ ਲਾਈ ਬੈਠੇ, ਮਗਰਮੱਛ ਧੁਪ ਸੇਕਦੇ, ਸ਼ੇਰ, ਹਾਥੀ, ਜ਼ੈਬਰੇ, ਜ਼ੀਰਾਫ਼ ਪਾਣੀ ਪੀਂਦੇ ਵੇਖੇ ਜਾ ਸਕਦੇ ਹਨ। ਬੰਦਰਾਂ ਦੀ ਇਕ ਤਕੜੀ ਟੋਲੀ ਸਾਡੇ ਵੱਲ ਇਹ ਸਮਝ ਕੇ ਬੜੀ ਤੇਜ਼ੀ ਨਾਲ ਟਪੂਸੀਆਂ ਲਾਂਦੀ ਆਈ ਕਿ ਅਸੀਂ ਕੋਈ ਖਾਣ-ਚੀਜ਼ ਲਿਆਏ ਹੋਵਾਂਗੇ ਪਰ ਅਸਾਂ ਕਾਹਨੂੰ ਇਹਨਾਂ ਬਲਾਵਾਂ ਨੂੰ ਗਲ ਪਾਣਾ ਸੀ।

ਰਾਤੀਂ ਸੱਤ ਵਜੇ ਗੇਟ ਨੰ: ੨ ਫਾਟਕ ਬੰਦ ਹੋ ਜਾਣ ਕਾਰਨ ਅਸਾਂ ਵਾਪਸੀ ਦਾ ਰਸਤਾ ਲਿਆ ਤੇ ਮਸਾਂ ਚੌਕੀ ਪਾਰ ਕੀਤੀ। ਅੱਜ ਦੀ ਰਾਤ ਵੋਈ ਸਫਾਰੀ ਲਾਜ ਵਿਖੇ ਕੱਟਣੀ ਸੀ। ਅਨ੍ਹੇਰਾ ਹੋ ਚੁਕਾ ਸੀ। ਗੱਡੀਆਂ ਦੀ ਲਾਈਟ ਵਿਚ ਸੜਕ ਦੇ ਕੰਢੇ 'ਹਾਥੀਆਂ ਤੋਂ ਬਚੋ' ਦੇ ਫੱਟੇ ਪੜ੍ਹਦਿਆਂ ਕੌਤੂਹਲ ਵੀ ਚਿਤਵਦੇ ਸਾਂ ਕਿਤੇ ਆ ਮਿਲਣ, ਕਿਆ ਮਜ਼ਾ ਆਵੇ ਤੇ ਡਰਦੇ ਵੀ ਸਾਂ ਕਿ ਉਹਨਾਂ ਸਾਹਵੇਂ ਤਾਂ ਸਾਡੀਆਂ ਕਾਰਾਂ ਖਿਡੌਣੇ ਵਾਂਗ ਲੁੜਕਦੀਆਂ ਫਿਰਨ।

### ਵੋਈ ਸਫਾਰੀ ਲਾਜ

ਨੈਰੋਬੀ ਦੇ ਚੱਲਿਆਂ ਰਾਹ ਵਿਚ ਕੇਵਲ ਇਕ ਦੋ ਛੋਟੇ ਛੋਟੇ ਪਿੰਡ ਜਿਹੇ ਆਏ ਜਿਥੇ ਪੈਟਰੋਲ ਤੇ ਖਾਣ ਪੀਣ ਦਾ ਸਾਮਾਨ ਮਿਲ ਸਕਦਾ ਸੀ। ਹੁਣ ਕਰੀਬ ਤਿੰਨ ਸੌ ਕਿਲੋਮੀਟਰ ਦੇ ਫਾਸਲੇ ਤੇ ਨਿਕਾ ਜਿਹਾ ਪਹਾੜੀ ਸ਼ਹਿਰ 'ਵੋਈ' ਆ ਗਿਆ। ਏਥੋਂ ੧੫-੧੬ ਕਿਲੋਮੀਟਰ ਜੰਗਲ ਵਿਚ ਸੈਲਾਨੀਆਂ ਦੇ ਸੁਖ ਲਈ ਇਕ ਹੋਟਲ ਹੈ ਵੋਈ ਸਫਾਰੀ ਲਾਜ। ਪਹਾੜੀ ਚੱਟਾਨ ਦੀ ਵੱਖੀ ਤੇ ਗੋਰੀ ਦੇ ਢਾਕ ਲਗੇ ਘੜੇ ਵਾਂਗ ਇਹ ਹੋਟਲ ਹੈ। ਦੁਪਹਿਰੇ ਹੀ ਕੁਝ ਸਰੀਰਾਂ ਨੂੰ ਪ੍ਰਬੰਧ ਲਈ ਏਥੇ ਭੇਜਿਆ ਹੋਇਆ ਸੀ। ਇਕ ਬਿਸਤਰੇ ਦੇ ੧੫੦ ਸ਼ਲਿੰਗ ਇਕ ਕਮਰੇ ਵਿਚ ੩-੩ ਬੈੱਡ, ੮ ਕਮਰੇ ਸਾਡੇ ਲਈ ਰੀਜ਼ਰਵ ਸਨ। ਇਹ ਲਾਜ ੫੦ ਕਮਰਿਆਂ ਦਾ ਡਾਈਨਿੰਗ ਹਾਲ, ਕਲਾ ਵਸਤਾਂ-ਦੁਕਾਨਾਂ ਤੇ ਹੋਰ ਪ੍ਰਬੰਧਕੀ ਕਮਰੇ ਵਖਰੇ। ਇਸ ਹੋਟਲ ਦੇ ਰਾਹ ਵਿਚ ਹੀ ਸਾਵੋ ਨੈਸ਼ਨਲ ਦਾ ਪਰਬੀ ਗੇਟ ਹੈ। ਇਕ ਵਾਰ ਫਿਰ ੨੦ ਸ਼ਲਿੰਗ ਪ੍ਰਤੀ ਵਿਅਕਤੀ ਤੇ ਪ੍ਰਤੀ ਕਾਰ ਦਿਤੇ। ਇਸ ਲਾਜ ਦੀ ਖੂਬੀ ਇਹ ਹੈ ਕਿ ਤੁਹਾਡੀਆਂ ਸ਼ੀਸ਼ੇਦਾਰ ਬਾਰੀਆਂ ਪੂਰਬ ਨੂੰ ਖੁਲ੍ਹਦੀਆਂ ਹਨ, ਜਿਥੇ ਰਿਫਟ ਵੈਲੀ ਦਾ ਸੁਨਹਿਰੀ ਘਾਹ ਜੰਗਲੀ ਜਾਨਵਰਾਂ ਦੀ ਪਨਾਹਗਾਹ ਹੈ। ਪਹਾੜੀ ਦੇ ਪੈਰਾਂ, ਅਰਥਾਤ ਲਾਜ ਦੇ ਹੇਠਾਂ ਤਿੰਨ ਵੱਖ ਵੱਖ ਜਲਕੁੰਡ ਹਨ, ਇਕ ਨਮਕੀਨ ਪਾਣੀ ਦਾ, ਜਿਥੇ ਜੰਗਲੀ ਪਸ਼ੂ ਪਿਆਸ ਮਾਰੇ ਭੱਜੇ ਆਉਂਦੇ ਹਨ। ਰਾਤ ਨੂੰ ਜਲਕੁੰਡਾਂ ਦੇ ਪਾਸ ਤੇ ਪਹਾੜੀ ਉਚਾਈ ਤੋਂ ਏਨਾ ਚਾਨਣ ਸੁੱਟਿਆ ਜਾਂਦਾ ਹੈ ਕਿ ਜੰਗਲ ਦਾ ਕਾਫ਼ੀ ਹਿੱਸਾ ਰੌਸ਼ਨ ਰਹਿੰਦਾ ਹੈ ਅਤੇ ਆਉਂਦੇ ਜਾਨਵਰਾਂ ਦੀ ਟੋਹ ਰਖੀ ਜਾ ਸਕਦੀ ਹੈ।

ਏਨਾ ਹੀ ਨਹੀਂ, ਨਮਕੀਨ ਪਾਣੀ ਦੇ ਅਸਲੋਂ ਨਜ਼ੀਕ ਤਕ ਖੁਫ਼ੀਆ ਰਸਤੇ ਦੁਆਰਾ ਪਹੁੰਚਿਆ ਜਾ ਸਕਦਾ ਹੈ। ਇਕ ਲੰਮੀ ਕੰਥਨ ਵਿਚ ਫਿਰ ਤੁਰ ਕੇ ਵੇਖਣ ਤੋਂ ਇਲਾਵਾ ਫੋਟੋ ਵੀ ਸ਼ੀਸ਼ਾ ਰਹਿਤ ਝਰੋਖਿਆਂ ਚੋਂ ਲਈ ਜਾ ਸਕਦੀ ਹੈ।

ਸਤਿਗੁਰੂ ਜੀ ਅਜਿਹੇ ਸਮਿਆਂ ਲਈ ਸਦਾ ਤਿਆਰ ਮਿਲਦੇ ਜਦੋਂ ਜਾਨਵਰਾਂ ਦੇ ਗਰੂਹ ਵੇਖਣੇ ਹੋਣ। ਇਕ ਹਾਥੀ-ਪਰਵਾਰ ਨੂੰ, ਜਿਸ ਦੇ ੯-੧੦ ਮੈਂਬਰ ਸਨ, ਸਹਿਜ ਚਲੇ ਏਥੇ ਆਉਂਦਿਆਂ, ਮਜ਼ੇ ਨਾਲ ੧੮-੧੮ ਬਾਲਟੀਆਂ ਪਾਣੀ ਪੀਂਦੇ ਵੇਖਿਆ ਯੂਰਪੀਨ ਗੋਰੇ-ਗੋਰੀਆਂ ਅਜਿਹੇ ਸਮੇਂ ਕੈਮ-ਰਿਆਂ ਦੀ ਖੁਲ੍ਹ ਕੇ ਵਰਤੋਂ ਕਰਦੇ ਹਨ।

੨੪ ਜੁਲਾਈ ਨੂੰ ਸਵੇਰੇ ਸਾਡੇ ਤੁਰਨ ਵੇਲੇ ਨੂੰ ਕਰੀਬ ੭-੩੦ ਵਜੇ, ਜਿਵੇਂ ਹਾਥੀਆਂ ਨੇ ਉੱਤਰ ਪੂਰਬੋਂ, ਪੂਰਬੋਂ ਤੇ ਦੱਖਣ ਪੂਰਬੋਂ ਹਮਲਾ ਹੀ ਕਰ ਦਿਤਾ ਹੋਵੇ, ਲਗ ਭਗ ਦੋ-ਸੌ ਹਾਥੀ ਘਾਹ-ਪੱਤ ਖਾਂਦੇ ਜਲ-ਕੁੰਡਾਂ ਪਾਸ ਆਣ ਪਹੁੰਚੇ। ਇਕ ਕੁੰਡ ਤੇ ਬੂਤਰੇ ਹੋਏ ਤਿੰਨ ਜੰਗਲੀ ਭੈਸੇ ਜੱਟ ਦੇ ਨਜਾਇਜ਼ ਕਬਜ਼ੇ ਵਾਂਗ ਫੁੰਕਾਰ ਰਹੇ ਸਨ। ਏਨੇ ਸ਼ਕਤੀਸ਼ਾਲੀ ਤੇ ਏਨੀਤਕੜੀ ਗਿਣਤੀ ਵਾਲੇ ਹਾਥੀ ਆਪਣੀ ਸ਼ਕਤੀ ਨੂੰ ਅਜਾਈਂ ਗਵਾਣੋਂ ਡਰਦਿਆਂ ਦੂਜਿਆਂ ਕੁੰਡਾਂ ਨੂੰ ਹੋ ਤੁਰੇ। ਪਰ ਇਕ ਸਵੈਂਭਿਮਾਨੀ ਨੌਜੁਆਨ ਹਾਥੀ ਨੂੰ ਬੜੀ ਕੋੜ ਲਗੀ ਜਿਉਂ ਹੀ ਉਹ ਏਧਰ ਨੂੰ ਸੁੰਡ ਚੁਕ ਲਚਕਿਆ ਸੰਢਿਆਂ ਦਾ ਪਾਰਾ ਢੱਲ ਗਿਆ। ਜਾਪਦਾ ਸੀ ਅਜ ਦੇ ਨੀਤੀਵਾਨਾਂ ਦਾ ਗੁਰ 'ਪਹਿਲਾਂ ਯਰਕਾਓ ਜੇ ਅਗਲਾ ਭਾਰੂ ਹੋਵੇ ਤਾਂ ਯਰਕ ਜਾਓ' ਜੰਗਲੀ ਮਹਿੰਆਂ ਨੂੰ ਵੀ ਆਉਂਦਾ ਸੀ।

ਅੱਜ ਸ਼ਾਮ ਦਾ ਦੀਵਾਨ ਸ: ਜਸਵੰਤ ਸਿੰਘ ਘੱਟੋਰੋੜਾ ਦੇ ਬੰਗਲੇ ਸੀ। ਵਰ੍ਹਿਆਂ ਪਿਛੋਂ ਇਹ ਬੰਗਲਾ ਦੇਵਤਿਆਂ ਦੇ ਇੱਕਠ ਨਾਲ ਜਿਵੇਂ ਖਿੜ ਉਠਿਆ। ਸੰਤ ਰਣਜੋਧ ਸਿੰਘ ਪਰਵਾਰ ਤੇ ਹੋਰ ਏਥੇ ਦੇ ਸਜਣ ਸਤਿਗੁਰੂ ਜੀ ਅਤੇ ਨੈਰੋਬੀ ਤੋਂ ਆਈ ਸੰਗਤ ਦੇ ਦਰਸ਼ਨ ਕਰ ਕਰ ਅਨੰਦਿਤ ਹੋਏ।

ਅਗਲੇ ਦਿਨ (੨੫ ਜੁਲਾਈ) ਆਸਾ ਦੀ ਵਾਰ ਉਪਰੰਤ ਨੈਰੋਬੀ ਨੂੰ ਕਰੀਬ ੪੨੫ ਕਿਲੋਮੀਟਰ ਦਾ ਸਫਰ ਸੀ। ਸਤਿਗੁਰੂ ਜੀ ਨੇ ਤਿੰਨ ਕੁ ਕਾਰਾਂ ਨਾਲ ਫਿਰ ਨੈਸ਼ਨਲ ਪਾਰਕ ਵਿਚ ਦੀ ਸਫ਼ਰ ਕਰਨ ਦਾ ਮਨ ਬਣਾ ਲਿਆ। ਅੱਜ 'ਟਾਇਟਾ ਹਿਲ ਲਾਜ' ਤੇ ਸਾਲਟ ਲਿਕ ਲਾਜ ਨੂੰ ਨਿਵਾਜਦਿਆਂ ਮਸਾਂ ਰਾਤ ਦੇ ੭-੩੦ ਵਜੇ ਨੈਰੋਬੀ ਵਿਖੇ ਦੀਵਾਨ ਵਿਚ ਦਰਸ਼ਨ ਦੇ ਸਕੇ। ਅੱਜ ਦਾ ਦੀਵਾਨ ਤਾਂ ਸੰਤ ਦਿਆਲ ਸਿੰਘ-ਗੁਰਦੇਵ ਸਿੰਘ ਨੇ ਆਪਣੇ ਕੀਰਤਨ ਨਾਲ ਸੁਹਾਵਣਾ ਕੀਤਾ। ਬਾਅਦ ਵਿਚ ਭਾਵੇਂ ਸੰਤ ਖਜ਼ਾਨ ਸਿੰਘ ਹਰਬੰਸ ਸਿੰਘ ਰਾਗੀਆਂ ਤੇ ਫਿਰ ਪੰਡਿਤ ਜੀ ਦੁਆਰਾ ਕਥਾ ਵਾਰਤਾ ਨਾਲ ਸਮਾਗਮ ਹੋਰ ਵੀ ਅਨੰਦਿਤ ਹੋ ਉਠਿਆ।

## ਨੈਸ਼ਨਲ ਮਿਊਜ਼ੀਅਮ ਅਤੇ ਸਨੇਕ ਪਾਰਕ

ਸ੍ਰੀ ਸਤਿਗੁਰੂ ਜੀ ਤਾਂ ਆਸਾ ਦੀ ਵਾਰ ਉਪਰੰਤ ਸਵੀਡਿਸ਼ ਮਾਸੇਜ ਲਈ (੨੬ ਜੁਲਾਈ) ਸ: ਗੁਰਚੈਨ ਸਿੰਘ ਦੇ ਬੰਗਲੇ ਅਤੇ ਥੋੜੇ ਸਮੇਂ ਬਾਅਦ ਸੂਬਾ ਜੀ ਦੇ ਬੰਗਲੇ ਆਪਣੇ ਡੇਰੇ ਆ ਗਏ, ਪਰ ਮੈਨੂੰ ਆਪਣੇ ਡੇਰੇ ਆਰਾਮ ਨਹੀਂ ਸੀ ਸੁਖਾਂਦਾ। ਮੈਂ ਇਕ ਨੌਜੁਆਨ ਗੁਰਦੇਵ ਸਿੰਘ ਵਿਰਦੀ ਨੂੰ ਨਾਲ ਲੈ ਨੈਸ਼ਨਲ ਮਿਊਜ਼ੀਅਮ ਆਫ਼ ਨੈਰੋਬੀ ਵਿਖੇ ਗਿਆ। ਟਿਕਟ ਵਿਦੇਸ਼ੀ ਲਈ ੧੦ ਕੇਨੀਆਵਾਸੀ ਲਈ ੫ ਸ਼ਲਿੰਗ। ਮਿਊਜ਼ੀਅਮ ਵਿਚ ਰੱਖੀਆਂ ਬੇਜਾਨ ਅਸਲੀ ਚੀਜ਼ਾਂ ਮੱਖੀ ਤੋਂ ਉਕਾਬ ਤਕ ਦੇ ਹਰ ਪਰਕਾਰ ਦੇ, ਤੇ ਫਿਰ ਉਹਨਾਂ ਦੀਆਂ ਕਿਸਮਾਂ ਦੇ, ਬੇਸ਼ੁਮਾਰ ਜੀਵ ਪਿਨ ਜੜੇ ਵੱਖ ਵੱਖ ਖਾਨਿਆਂ ਵਿਚ ਪਏ ਆਪਣੀ ਹੋਂਦ ਦਾ ਸਬੂਤ ਦੇ ਰਹੇ ਸਨ। ਸਮੁੰਦਰੀ ਜੀਵ ਅਤੇ ਜੰਗਲੀ ਜਾਨਵਰ ਵੀ ਜਿਉਂਦੇ-ਜਿਉਂਦੇ ਲਗਦੇ ਬੁੱਤਾਂ ਵਿਚ ਮੌਜੂਦ ਸਨ। ਪ੍ਰਬੰਧਕਾਂ ਨੇ ਇਕ ਇਕ ਚੀਜ਼ ਤੇ ਓੜਕਾਂ ਦੀ ਮਿਹਨਤ ਕੀਤੀ ਲਗਦੀ ਸੀ। ਇਕ ਕੱਛੂ ਵੇਖਿਆ ਜੋ ਦੋ ਮੀਟਰ ਆਕਾਰ ਦਾ ਅਤੇ ਵਜ਼ਨੋਂ ੭੦੦ ਕਿਲੋ ਹੈ। ਇਕ ੬੦ ਫੁਟ ਲੰਮੀ ਵੇਲ ਮੱਛੀ ਦਾ ਪਿੰਜਰ ਵੀ ਦਰਸ਼ਕ ਨੂੰ ਹੈਰਾਨੀ ਵਿਚ ਪਾਉਂਦਾ ਹੈ।

ਇਸਨੂੰ ਵੇਖ ਜਾਂ ਸਨੇਕ ਪਾਰਕ ਵਿਚ ਵੜੇ ਤਾਂ ਟਿਕਟ ਸਿਸਟਮ ਪਹਿਲੇ ਵਰਗਾ ਹੀ ਸੀ। ਕੁਛ ਇਕ ਕਿਸਮਾਂ ਦੇ ਜਿਉਂਦੇ ਸੱਪ ਅਤੇ ਕਛੂਆਂ ਤੋਂ ਇਲਾਵਾ ਏਥੇ ਕੋਈ ਪ੍ਰਭਾਵ ਪੂਰਕ ਚੀਜ਼ ਨਹੀਂ ਸੀ। ੧੯੭੨ ਵਿਚ ਵੇਖਿਆ ਪੀਨਾਂਗ ਦਾ ਨਾਗ ਮੰਦਰ ਯਾਦ ਆਇਆ ਜਿਥੇ ਸੱਪਾਂ ਦੇ ਆਕਾਰ ਪਰਕਾਰ ਦੀ ਵਿਵਧਤਾ ਦਰਸ਼ਕ ਨੂੰ ਹੈਰਾਨ ਕਰ ਦਿੰਦੀ ਹੈ। ਅਫਰੀਕੀ ਤੇ ਅਣ-ਅਫਰੀਕੀ ਹਜ਼ਾਰਾਂ ਲੋਕ ਨੈਰੋਬੀ ਦੇ ਇਹਨਾਂ ਦੁਹਾਂ ਸਥਾਨਾਂ ਨੂੰ ਤਕਣ ਰੋਜ਼ਾਨਾ ਆਉਂਦੇ ਹਨ।

## ਰਾਮਗੜ੍ਹੀਆ ਬੋਰਡ ਨੈਰੋਬੀ ਦੇ ਮੁਖੀ

ਰਾਮਗੜੀਆ ਬੋਰਡ ਨੈਰੋਬੀ ਦੇ ਚਾਰ ਪੰਜ ਮੁਖੀ ੨੭ ਜੁਲਾਈ ਨੂੰ ਸ਼ਾਮ ਦੇ ਦੀਵਾਨ ਵਿਚ ਉਪਸਥਿਤ ਹੋਏ। ਉਹਨਾਂ ਚੋਂ ਪ੍ਰਧਾਨ ਸਾਹਿਬ ਨੇ (ਅਫਸੋਸ ਹੈ ਕਿ ਮੈਨੂੰ ਸਾਰੀ ਟੀਮ ਦੇ ਨਾਮ ਆਪਣੇ ਕਾਗਜ਼ਾਂ ਚੋਂ ਨਹੀਂ ਮਿਲੇ) ਸਾਧ ਸੰਗਤ ਅਤੇ ਸ੍ਰੀ ਸਤਿਗੁਰੂ ਜੀ ਦਾ ਧਨਵਾਦ ਕੀਤਾ ਕਿ ਪਰ-ਸਪਰ ਸਹਿਯੋਗ ਤਾਂ ਪ੍ਰਾਪਤ ਹੁੰਦਾ ਹੀ ਰਹਿੰਦਾ ਹੈ, ਪ੍ਰੰਤੂ ਸਤਿਗੁਰੂ ਜੀ ਦੇ ਦਰਸ਼ਨਾਂ ਦਾ ਲਾਭ ਵੀ ਨਾਮਧਾਰੀ ਸੰਗਤ ਦੇ ਉਦਮ ਨਾਲ ਨੈਰੋਬੀ ਵਿਖੇ ਹੋ ਜਾਂਦਾ ਹੈ। ਟਾਊਨ ਕੌਂਸਲ

ਦੇ ਇਕ ਆਗੂ ਨੇ ਇਸੇ ਮੌਕੇ ਨਾਮਧਾਰੀ ਧਰਮਸ਼ਾਲਾ ਨਾਲ ਲਗਦੀ ਸਰਕਾਰੀ ਜਗਾ, ਜੋ ੪੦ X ੩੦੦ ਫੁਟ ਹੈ, ਨਾਮ-ਧਾਰੀ ਧਰਮਸ਼ਾਲਾ ਨੂੰ ਦੇ ਦੇਣ ਦੇ ਕਾਗਜ ਤਿਆਰ ਹੋ ਗਏ ਦਸ ਕੇ ਸਾਧ ਸੰਗਤ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ ।

## ਉਹੂਰੂ ਲੇਕ

ਸਿਟੀ ਸੈਂਟਰ ਦੇ ਪਿਛਵਾੜੇ ਇਕ ਖੂਬਸੂਰਤ ਉਹੂਰੂ ਝੀਲ ਹੈ ਜਿਸ ਨੂੰ ਮਨੁਖ ਨੇ ਆਪਣੇ ਸੁਆਦ ਲਈ ਏਥੇ ਸਿਰਜਿਆ ਹੈ । ਵਲਾਵੇਂਦਾਰ ਝੀਲ ਨੂੰ ਭਾਗ ਲਾਉਣ ਲਈ ਸਤਿਗੁਰੂ ਜੀ ਨਾਮਧਾਰੀ ਸੰਗਤਾਂ ਨਾਲ (੨੮ ਜੁਲਾਈ) ਆ ਪਹੁੰਚੇ । ਅਸਮਾਨ ਅੱਜ ਕੁਝ ਨਿਖਰਿਆਂ ਨਿਖਰਿਆ ਸੀ । ਕਰਾਏ ਤੇ ਲਈਆਂ ਬੇੜੀਆਂ ਦੇ ਜਾਣਕਾਰਾਂ ਨੇ ਚਪੂ ਸੰਭਾਲ ਲਏ । ਮੈਨੂੰ ਵੀ ਸਤਿਗੁਰੂ ਜੀ ਵਾਲੀ ਨੌਕਾ ਵਿਚ ਸਵਾਰ ਹੋਣ ਦਾ ਮਾਣ ਮਿਲ ਗਿਆ । ਸਤਿਗੁਰੂ ਜੀ ਆਪ ਚੱਪੂ ਚਲਾ ਰਹੇ ਸਨ । ਇਕ ਸ਼ਾਂਤ-ਇਕਾਂਤ ਜਗਹ ਵਿਚ ਨੌਕਾ ਨੂੰ ਅਡੋਲ ਕਰ ਸਤਿਗੁਰੂ ਜੀ ਨੇ ਕੁਝ ਪੁਰਾਣੀਆਂ ਯਾਦਾਂ ਦੀ ਪਟਾਰੀ ਖੋਲ੍ਹ ਲਈ । ਕਿੰਨੀਆਂ ਹੀ ਕਵਿਤਾਵਾਂ ਤੇ ਕਿੰਨੀਆ ਹੀ ਸੀਤੀਆਂ ਘਟਨਾਵਾਂ ਰੂਪਮਾਨ ਹੋ ਗਈਆਂ । ਇਸ ਸੁਖ ਨੂੰ ਮਾਣਨ ਵਾਲੇ ਸਨ : ਸੂਬਾ ਦਰਸ਼ਨ ਸਿੰਘ, ਸ੍ਰੀ ਗੁਰਚੈਨ ਸਿੰਘ, ਸ: ਸੁਰਿੰਦਰ ਸਿੰਘ ਮਨਚੰਦਾ, ਸ਼੍ਰੀ ਸਤਨਾਮ ਸਿੰਘ, ਅਜੀਤ ਸਿੰਘ ਅਤੇ ਚਾਨਾ । ਡੇਢ ਘੰਟਾ ਦਾ ਇਹ ਪਿਆਰਾ ਸਮਾ ਫੇਰ ਕਦੋਂ ।

## ਮੁੜ ਨੈਸ਼ਨਲ ਪਾਰਕ—

ਅੱਜ ਵਿਸ਼ੇਸ਼ ਕਾਰਜ ਸ਼੍ਰੀ ਤਿਲਕ ਰਾਜ ਸਰਨਾ ਦੇ ਫਲੈਟਾਂ ਦਾ ਨੀਂਹ ਪੱਥਰ ਰੱਖਣ ਜਾਣਾ ਸੀ (੩੦ ਜੁਲਾਈ) । ਆਪਣੇ ਇਸ ਪਿਆਰੇ ਸੇਵਕ ਦੇ ਫਲੈਟਾਂ ਦਾ ਨੀਂਹ ਪੱਥਰ ਰਖ, ਤਿਲਕ ਰਾਜ ਦੀ ਇਛਾ ਨੂੰ ਹੋਰ ਪ੍ਰਵਾਨ ਕਰਦਿਆਂ ਉਸ ਦੀ ਕਾਰ ਤੇ (ਦੂਜੀਆਂ ਕਾਰਾਂ ਨਾਲ ਲੈ) ਨੈਰੋਬੀ ਨੈਸ਼ਨਲ ਪਾਰਕ ਦੇ ਮੁਖ ਗੇਟ ਤੇ ਪਹੁੰਚ ਗਏ । ਇਥੇ ਇਕ ਵਿਸ਼ਾਲ ਚਿੜੀਆ ਘਰ ਵੀ ਹੈ । ਇਸ ਦੀ ਵਖਰੀ ਦਾਖਲਾ ਫੀਸ ਹੈ । ਇਸ ਅੰਦਰ ਜਾ ਗੁਰੀਲਿਆਂ ਚਿਪੰਜੀਆਂ ਨੂੰ ਦਰਸ਼ਨ ਦਿੰਦੇ ਜਦੋਂ ਚਿਟੇ ਗਲਮੇ ਵਾਲੇ ਬਾਂਦਰਾਂ ਕੋਲ ਪਹੁੰਚੇ ਤਾਂ ਸੰਤ ਹਰਭਜਨ ਸਿੰਘ ਚਾਨਾ ਨੂੰ ਆਗਿਆ ਹੋਈ, "ਮੇਰਾ ਜੀ ਕਰਦਾ ਸੀ ਕਵੀ ਹੁਰਾਂ ਨੂੰ ਇਹ ਬੰਦਰ ਜ਼ਰੂਰ ਦਿਖਾਵਾਂ । ਮੈਨੂੰ ਤਾਂ ਭੁਖ ਬਹੁਤ ਲਗ ਪਈ ਹੈ । ਮੈਂ ਡੇਰੇ ਚਲਦਾਂ, ਤੁਸੀਂ ਕਵੀ ਹੁਰਾਂ ਨੂੰ ਸਾਰਾ ਜੂ ਵਖਾ ਕੇ ਲਿਆਉਣਾ ਅਤੇ ਸੰਗਤ ਸਮੇਤ ਸਤਿਗੁਰੂ ਜੀ ਨੈਰੋਬੀ ਨੂੰ ਹੋ ਤੁਰੇ । ਸੱਗੂ ਜੋਗਿੰਦਰ ਸਿੰਘ, ਚਾਨਾ ਜੀ ਅਤੇ ਲੇਖਕ ਰੀਝ ਨਾਲ ਜੂ ਵੇਖ ਕੇ ਪਰਤੇ ।

## ਮਾਰਾ ਸੈਰੇਨਾ ਲਾਜ—

ਸਤਿਗੁਰੂ ਜੀ ਭਾਵੇਂ ਅਨੇਕਾਂ ਵਾਰ ਕੇਨੀਆ ਆਏ ਸਨ ਪਰ ਅਜੇ ਤਕ ਮਾਰਾ ਮਸਾਈ ਲਾਜ ਦੇ ਭਾਗ ਨਹੀਂ ਸਨ ਜਾਗੇ । ਹੁਣ ਤਾਂ ਮੇਰਾ ਬਹਾਨਾ ਵੀ ਸੀ । ਮੈਨੂੰ ਮਾਣ ਦਿਤਾ ਗਿਆ । ਟਨਜ਼ਾਨੀਆ ਦੇ ਇਕ ਉਦਮੀ ਸਿੰਘ ਸ: ਨਗਿੰਦਰ ਸਿੰਘ ਦੇ ਹਫ਼ਤਾ ਭਰ ਤੋਂ ਜਤਨ ਚਲ ਰਹੇ ਸਨ ਕਿ ਸਤਿਗੁਰੂ ਜੀ ਦਾਰਾ ਸਲਾਮ ਆ ਕੇ ਦਰਸ਼ਨ ਦੇਣ ਪਰ ਕਿਸੇ ਤਰ੍ਹਾਂ ਸਰਕਾਰੀ ਕਾਗਜ਼ਾਂ ਦਾ ਪੇਟ ਭਰਨੋਂ ਰਹਿ ਗਿਆ ਅਤੇ ਅਸੀਂ ਹਵਾਈ ਸਫਰ ਕਰਕੇ ਤਨਜ਼ਾਨੀਆ ਨਾ ਪਹੁੰਚ ਸਕੇ, ਇਸ ਲਈ ਅੱਜ ਦਾ ਦਿਨ (੩੧ ਜੁਲਾਈ) ਮਾਰਾ ਮਸਾਈ ਲਾਜ ਨੂੰ ਮਿਲ ਗਿਆ ।

ਛੇ ਕਾਰਾਂ ਜਿਨ੍ਹਾਂ ਦੀ ਅਗਵਾਈ ਸਤਿਗੁਰੂ ਜੀ ਦੀ ਗੱਡੀ ਕਰ ਰਹੀ ਸੀ, ਛਕਣ ਛਕਾਣ ਦਾ ਪ੍ਰਬੰਧ ਕਰ, ਨੈਰੋਬੀ ਨੂੰ ਛੱਡ ਨਕੂਰੂ ਰੋਡ ਤੇ ਪੈ ਗਈਆਂ ਕੋਈ ਸਵਾ ਕੁ ਸੱਤ ਵਜੇ ਸਵੇਰੇ । ਇਹਨਾਂ ਵਿਚ ਲਗਭਗ ਪਹਿਲਾਂ ਵਾਲੇ ਯਾਤਰੀ ਹੀ ਸਨ । ੧੯੨ ਕਿਲੋਮੀਟਰ ਤੇ ਨੈਰਕ ਸ਼ਹਿਰ ਦੀ ਆਮਦ ਤਕ, ਹਰੇ ਖੇਤ, ਡੂੰਘੀਆਂ ਰੱਖਾਂ ਤੇ ਖੁਸ਼ਕ ਚਰਾਗਾਹਾਂ ਵੀ ਆਈਆਂ ਪਰ ਇਸ ਤੋਂ ਅਗੇ ਤਾਂ ਘੋਰ ਜੰਗਲ ਦਾ ਕੱਚਾ ਰਸਤਾ ਲੈ ਲਿਆ ਗਿਆ । ਰਸਤੇ ਦੀ ਥੋੜ੍ਹੀ ਜਿੰਨੀ ਗ਼ਲਤੀ ਨੇ ਲਗਭਗ ੧੦੦ ਕਿਲੋਮੀਟਰ ਦਾ ਵਾਧੂ ਸਫਰ ਕਰਵਾ ਦਿਤਾ, ਪਰ ਇਹ ਵੀ ਇਕ ਸੁਆਦਲਾ ਅਨੁਭਵ ਸੀ । ਸੈਂਕੜੇ ਮੀਲਾ ਕਾਰਾਂ ਭਜਾਈ ਜਾਓ, ਨ ਬੰਦਾ ਨ ਪ੍ਰਿੰਦਾ, ਕੇਵਲ ਜੰਗਲ ਹੀ ਜੰਗਲ, ਕਿਤੇ ਕਿਤੇ ਹਰੇ ਰੁਖ ਤੇ ਬਹੁਤਾ ਇਲਾਕਾ ਸੁਨਹਿਰੀ ਤੇ ਚਮਕਾਂ ਮਾਰਦਾ ਘਾਹ । ਚਲਦੇ ਚਲਦੇ ਹਾਰ ਕੇ ਰਾਹ ਵਿਚ ਹੀ ਇਸ਼ਨਾਨ ਪਾਣੀ ਕਰ ਲੰਗਰ ਛਕਿਆ ਗਿਆ । ਫਿਰ ਵੀਹਾਂ ਕਿਲੋਮੀਟਰ ਤੇ ਕਰ ਮਾਰਾ ਮਸਾਈ ਦਰਿਆ, ਜੋ ਇਕ ਛੋਟੇ ਨਾਲੇ ਤੋਂ ਵੱਧ ਨਹੀਂ ਸੀ, ਪਾਰ ਕਰਕੇ ਮਾਰਾ ਸਰਾਈ ਰੀਜ਼ਰਵ ਵਿਚ ਪਹੁੰਚ ਗਏ । ਏਥੇ ਦੀ ਚੌਂਕੀ ਤੇ ਵੀ ਪਹਿਲਾਂ ਵਾਂਗ ਦਾਖਲਾ ਫੀਸ ਤਾਰੀ । ਅੰਦਰਲੀ ਕੱਚੀ ਸੜਕ ਤੇ ਜਿਉਂ ਤੁਰਨ ਲਗੇ ਤਾਂ ਜ਼ੇਬਰੇ ਜ਼ੇਰਾਫ਼ ਤੇ ਦਰ੍ਹੀਅਲ ਗੇਕਿਆਂ ਨੂੰ ਵੇਖਣ ਦਾ ਮੌਕਾ ਮਿਲਿਆ । ਜਾਪਦਾ ਸੀ ਸਾਰੇ ਜਾਨਵਰਾਂ ਦੀ ਖਉਰੇ ਇਹੋ ਹੀ ਪਿਆਰਾ ਸਥਾਨ ਹੈ ।

ਇਕ ਸੜਕ ਦੇ ਨਾਲ, ਸੁੱਕੇ ਰੁਖ ਹੇਠਾਂ ਘਾਹ ਵਿਚ ਬੈਠੇ ਸ਼ੇਰ-ਸ਼ੇਰਨੀ ਨਜ਼ਰ ਪੈ ਗਏ, ਪਹ ਉਹ ਉਠਕੇ ਆਪਣੀ ਕਰਾਮਾਤ ਨਹੀਂ ਸੀ ਵਖਾਣਾ ਚਾਂਹਦੇ, ਹਾਰ ਕੇ ਅਗਲਾ ਰਾਹ ਫੜਿਆ ਤਾਂ ੩-੩੦ ਤਕ ਮਸਾਂ ਉਸ ਟਿੱਲੇ ਤੇ ਪਹੁੰਚੇ ਜਿਥੇ ਪੇਂਡੂ ਜਗੀਰਦਾਰ ਦੀ ਹਵੇਲੀ ਤਰ੍ਹਾਂ ਦਾ ਇਕ ਹੋਟਲ ਸੀ, ਉਚੇ ਦਰਜੇ ਦਾ। ਹੁਣ ਅਸੀਂ ਸ਼ਹਿਰੀ ਵਸੋਂ ਤੋਂ ਡੇਢ ਦੋ ਸੌ ਕਿਲੋਮੀਟਰ ਤੇ ਜੰਗਲ ਵਿਚਕਾਰ ਸਾਂ ਪਰ ਏਥੇ ਵੀ ਜਹਾਨ ਭਰ ਦੇ ਸੁਖ ਸੰਚਿਤ ਸਨ। ਹੋਟਲ ਦੇ ਪੰਜਾਹ ਕਮਰੇ ਤੇ ਡਾਈਨਿੰਗ ਹਾਲ, ਸਮੇਤ ਦਫ਼ਤਰ ਦੇ, ਸਭ ਲਾਲ ਮਿਟੀ ਮਿਲੇ ਸੀਮਿੰਟ ਨਾਲ ਬਾਹਰੋਂ ਹੱਥ ਨਾਲ ਪੋਚਾ ਫੇਰ ਇੰਜ ਬਣਾਏ ਹੋਏ ਸਨ ਜਿਵੇਂ ਅਸੀਂ ਕਿਸੇ ਪੰਜਾਬ ਦੇ ਕੱਚੇ ਪਿੰਡ ਨੂੰ ਵੇਖ ਰਹੇ ਹੋਈਏ। ਪਰ ਅੰਦਰ ਕਮਰਿਆਂ ਦੇ ਦੋ ਦੋ ਬੈੱਡ ਵਿਚਕਾਰ ਸਰ੍ਹਾਣੇ ਟੈਲੀਫੋਨ, ਗੁਸਲਖਾਨਾ, ਫਲੱਸ਼ ਟੱਟੀ ਸਭ ਅਜਿਹੇ ਬੱਤੀ ਬੰਦ ਜਿਦ੍ਹਾ ਚਾਨਣ ਤਾਂ ਭਰਪੂਰ, ਪਰ ਬੱਤੀ ਨਜ਼ਰਾਂ ਤੋਂ ਦੂਰ। ਅੰਦਰਲੀ ਸਜਾਵਟ ਵੀ ਅਸਲੋਂ ਦਿਹਾਤੀ, ਸ਼ਿੰਗਾਰ ਮੇਜ਼ ਪਰ ਸੀਮਿੰਟ-ਮਿੱਟੀ ਦਾ ਬਣਿਆ, ਬੈਠਣ ਨੂੰ ਮੂੜ੍ਹਾ, ਫਿਲਤ ਪੱਤਰ ਸੁਟਣ ਲਈ ਖੱਜੀ ਦੀ ਟੋਕਰੀ। ਕਰਾਇਆ ਇਕ ਬੈੱਡ ਦਾ ੩੫੦ ਸ਼ਲਿੰਗ ਅਤੇ ਅਸੀਂ ਮੱਲੇ ਸਨ ੯ ਕਮਰੇ, ਇਕ ਵਿਚ ਤਿੰਨ ਤਿੰਨ ਬੈੱਡ। ਦਸਿਆ ਗਿਆ : ਇਹ ਆਫ ਸੀਜ਼ਨ ਹੈ ਨਹੀਂ ਤਾਂ ੫੦੦ ਸ਼ਲਿੰਗ ਕਰਾਇਆ ਹੁੰਦਾ। ਗੋਰਿਆਂ ਦੇ ਸ਼ੌਕ ਲਈ ਏਥੇ ਹਰ ਲਾਜ ਵਿਚ ਨਹਾਣ ਲਈ ਤਲਾਬ ਵੀ ਬਣਾਏ ਗਏ ਹੁੰਦੇ ਹਨ।

ਉੱਚੇ ਟਿਲੇ ਤੇ ਇਹ ਸੁਪ੍ਰਬੰਧ ਸੈਲਾਣੀ ਲੋਕਾਂ ਦੇ ਸ਼ੌਕ ਦੇ ਅਨੁਕੂਲ ਹੈ। ਦੁਕਾਨਾਂ, ਪੈਟਰੋਲ ਪੰਪ ਤੇ ਛਕਣ ਛਕਾਣ ਲਈ ਬੇਸ਼ਕ ਹਰ ਚੀਜ਼ ਉਪਲਬਧ ਸੀ ਪਰ ਸਾਡਾ ਲੰਗਰ ਤਾਂ ਨਾਲ ਹੀ ਰਹਿੰਦਾ ਸੀ—ਪਰਾਉਂਠੇ, ਫਲ, ਮਿਠਾਈਆਂ।

ਅਗਲੀ ਭਲਕ (ਪਹਿਲੀ ਅਗਸਤ) ਦੋ ਮਾਟਾਡੋਰ ਕਰਾਏ ਲੈ ਤੇ ਇਕ ਲੈਂਡਰੋਵਰ ਆਪਣੀ ਨਾਲ, ਮਾਰਾ ਸੈਰੇਨਾ ਲਾਜ ਦੇ ਗਾਈਡਾਂ ਨੂੰ ਪਾਸ ਬਿਠਾ ਸਵੇਰੇ ਸਵੇਰੇ ਸ਼ੇਰਾਂ ਦੀ ਢੂੰਡ ਨੂੰ ਨਿਕਲੇ। ਜੰਗਲ ਦੇ ਵਾਕਫਾਂ ਨੇ ਉਥੇ ਜਾ ਖਲ੍ਹਾਰਿਆ ਜਿਥੇ ਜੰਗਲ ਦੇ ਬਾਦਸ਼ਾਹ (ਸ਼ੇਰ ਸ਼ੇਰਨੀ) ਹੁਣੇ ਕਿਸੇ ਪ੍ਰਾਣੀ ਦਾ ਘਾਤ ਕਰ ਰੱਜ ਕੇ, ਜ਼ਰਾ ਉੱਚੀ ਟਿੱਬੀ ਤੇ, ਆਰਾਮ ਫ਼ਰਮਾ ਰਹੇ ਸਨ। ਗੱਡੀਆਂ ਦੋ ਦੋ ਗਜ਼ ਦੇ ਫਾਸਲੇ ਤੇ ਖਲ੍ਹਾਰ ਫੋਟੋਗ੍ਰਾਫੀ ਤੇ ਦਰਸ਼ਨ ਮੇਲੇ ਹੋਣ ਲਗ ਪਏ। ਉਨ੍ਹਾ ਭਲੇ ਪ੍ਰਾਣੀਆਂ ਨੂੰ ਸਾਡਾ ਕੁਛ ਵੀ ਤਾਂ ਅਹਿਸਾਸ ਨਹੀਂ ਸੀ। ਮਜ਼ੇ ਨਾਲ ਸੁਨਹਿਰੀ ਲਗਦੀਆਂ ਦੂੰਬਾਂ ਹਿਲਾ ਮੱਖੀਆਂ ਨੂੰ ਪਰੇਸ਼ਾਨ ਕਰਦੇ, ਕਦੇ ਕਦੇ ਮੁਖੜਾ ਸਵਾਰਨ ਲਈ ਨਰਮ ਨਰਮ ਵਾਲਾਂ ਵਾਲੇ ਪਾਉਂਚ ਮੂੰਹ ਤੇ ਫੇਰਦੇ ਜਿਵੇਂ ਸਾਨੂੰ ਦਸ ਰਹੇ ਹੋਣ : ਸਾਨੂੰ ਤੁਹਾਡੀ ਕੋਈ ਪਰਵਾਹ ਨਹੀਂ।

ਅੰਤ ਅਸਾਂ ਹੀ ਚਲਣਾ ਸੀ। ਥੋੜ੍ਹਾ ਕੁਝ ਗੱਡੀਆਂ ਹੋਰ ਅਗੇ ਗਈਆਂ ਤਾਂ ਦੋ ਸੰਨਿਆਸੀ ਬਬਰ ਸ਼ੇਰ ਮਿਲ ਪਏ। ਇਹ ਕੱਲਾ ਕੱਲਾ ਹੋ ਦੂਰ ਦੂਰ ਦੀਆਂ ਟਿਬੀਆਂ ਤੇ ਮਸਤ ਬੈਠੇ ਸਨ। ਅਸਾਂ ਕੁਛ ਚਿਰ ਜੰਗਲ ਦੇ ਸ਼ਹਿਨਸ਼ਾਹਾਂ ਨੂੰ ਨਿਹਾਰ ਅਗਲਾ ਰਾਹ ਫੜਿਆ। ਅਗੇ ਮਾਰਾ ਮਸਾਈ ਦਰਿਆ ਨਾਲ ਜਾਂਦੀ ਰੁਖਾਂ ਦੀ ਇਕ ਝਿੰਗੀ ਪਾਸ ਤਕੜਾ ਹਾਥੀਆਂ ਦਾ ਜਥਾ ਨਜ਼ਰ ਪਿਆ! ਇਹ ਕਦੋਂ ਕਾਠੋਂ ਪਹਿਲਾਂ ਤਕੇ ਹਾਥੀਆਂ ਨਾਲੋਂ ਵਡੇਰੇ ਸਨ। ਸਾਡੇ ਡਰਾਈਵਰ ਨੇ ਗੱਡੀ ਮਗਰ ਲਾ ਜੰਗਲ ਵਿਚ ਹੀ ਸਿਧੀ ਕਰ ਲਈ। ਲੀਡਰ ਹਾਥੀ ਨੇ ਚਾਂ ਚਾਂ ਤਾਂ ਬੜੀ ਕੀਤੀ ਸਾਨੂੰ ਡਰਾਉਣ ਲਈ ਅੰਤ ਯਰਕ ਗਿਆ ਤੇ ਸਾਰਾ ਜਥਾ ਰੁਖਾਂ ਵਿਚ ਜਾ ਵੜਿਆ।

ਥੋੜ੍ਹੇ ਮਿੰਟਾਂ ਬਾਅਦ ਅਸੀਂ ਮਾਰਾ ਮਸਾਈ ਦੇ ਕੰਢੇ ਤੇ ਖਲੋਤੇ ਹੋਏ ਸਾਂ ਜਿਥੇ ਸਤਿਗੁਰੂ ਜੀ ਦੀ ਅਗਵਾਈ ਵਿਚ ਸਾਰਾ ਜਥਾ ਹਿੱਪੋ—ਦਰਿਆਈ ਘੋੜੇ—ਵੇਖ ਰਿਹਾ ਸੀ। ਰੱਜੇ ਪੁੱਜੇ ਲਾਲ ਲਾਲ ਖੱਲਾਂ ਵਾਲੇ ਕੁਝ ਪਾਣੀ ਵਿਚ ਡੁਬੇ, ਕੁਝ ਬਾਹਰ ਸਖਤ, ਮਿੱਟੀ ਦੇ ਕੰਢੇ ਫਰਾਟੇ ਮਾਰ ਰਹੇ ਸਨ। ਇਹਨਾਂ ਨੂੰ ਕੋਈ ਪਰਵਾਹ ਨਹੀਂ ਸੀ ਕਿ ਅਸੀਂ ਭਾਰਤ ਦੇ ਨਾਗਰਿਕ ਉਚੇਚਾ ਇਹਨਾਂ ਨੂੰ ਮਿਲਣ ਗਿਲਣ ਹੀ ਆਏ ਸਾਂ। ਇਹ ਤਾਂ ਬਸ ਆਪੋ ਵਿਚ ਗੜੂੰਦ ਬੇਪਰਵਾਹੀ ਦਾ ਮੁਜ਼ਾਹਰਾ ਹੀ ਕਰ ਰਹੇ ਸਨ।

ਏਥੋਂ ਨਿਸ਼ਾ ਨਾਲ ਤੁਰੇ ਤਾਂ ਵਾਪਸ ਲਾਜ ਤੇ ਗਿਆਂ ਤਿਆਰੀਆਂ ਹੋਣੀਆਂ ਸਨ। ਸ: ਗੁਰਚੈਨ ਸਿੰਘ ਸਿੰਘ ਹੁਰਾਂ ਦਸਿਆ : ਰਾਤੀਂ ਇਕ ਹਾਥੀ ਸਾਡੇ ਕਮਰੇ ਦੀ ਜਾਲੀ ਤੋੜਨ ਦੀ ਕੋਸ਼ਸ਼ ਵਿਚ ਸੀ। ਉਹ ਕਾਫੀ ਨੀਵਾਂ ਸੀ। ਜਾਲੀ ਤਕ ਉਸ ਦੀ ਸੁੰਡ ਦੀ ਪਹੁੰਚ ਹੁੰਦੀ ਸੀ। ਉਹ ਜਾਲੀ ਦੀਆਂ ਤਾਰਾਂ ਤੋਂ ਪਰੇਸ਼ਾਨ ਸੀ, ਬੂਥਨੀ ਨੂੰ ਅਗੇ ਨਿਕਲਣ ਨੂੰ ਰਾਹ ਨਹੀਂ ਸੀ ਬਣਦਾ। ਖੇਚਲ ਦਾ ਕਾਰਨ ਸੀ ਅੰਦਰੋਂ ਆਉਂਦੀ ਰਜੇ ਹੋਏ ਫੁਲਾਂ ਦੀ ਖ਼ੁਸ਼ਬੂ। ਵਿਚਾਰਾ ਹਾਥੀ! ਜੇ ਉਹਦੀ ਦਾਲ ਗਲਦੀ ਤਾਂ ਅੰਦਰ ਪਿਆਂ ਨੂੰ ਵੀ ਸਬਕ

ਸਿਖਾ ਜਾਂਦਾ । ਕੋਲੋਂ ਮਾਤਾ ਜੀ ਬੋਲੇ : ਸਾਡੇ ਕਮਰੇ ਨਾਲ ਵੀ ਅੱਧੀ ਰਾਤੀਂ ਯੁੱਧ ਹੋ ਰਿਹਾ ਸੀ। ਹਾਥੀ ਪਾਸੇ ਤਾਂ ਬੜੇ ਰਗੜਦਾ ਰਿਹਾ ਪਰ ਉਸ ਦੀ ਹੋਰ ਪੇਸ਼ ਕੋਈ ਨਹੀਂ ਗਈ। ਜਦੋਂ ਅੰਦਰਨੋ ਪਾਰਕ ਵਲ ਵਧੇ ਤਾਂ ਲਿਖਿਆ ਹੋਇਆ ਸੀ : ਏਥੇ ਖਲੋਤੀਆਂ ਕਾਰਾਂ ਦੇ ਅਸੀਂ ਜ਼ਿਮੇਂਵਾਰ ਨਹੀਂ, ਹਾਥੀ ਦੀ ਮੌਜ ਦਾ ਸ਼ਿਕਾਰ ਹੋ ਸਕਦੀਆਂ ਹਨ।

ਸਮਾਨ ਲੈ ਕੇ ਆਪਣੀਆਂ ਕਾਰਾਂ ਵਲ ਚਲੇ ਸਾਂ ਕਿ ਅਚਾਨਕ ਆਵਾਜ਼ ਆਈ : ਹਾਥੀ ! ਹਾਥੀ !! ਸਾਹਮਣੇ ਧਿਆਨ ਦਿਤਾ ਤਾਂ ਇਕ ਬਲਕਾਰ ਹਾਥੀ ਵੱਡੀ ਸਾਰੀ ਹਥ-ਰੇੜ੍ਹੀ ਦੀ ਤਲਾਸ਼ੀ ਲੈ ਰਿਹਾ ਸੀ, ਫਲ, ਛਿਲੜ ਤੇ ਹੋਰ ਵੀ ਜੋ ਉਸ ਨੂੰ ਲੋੜੀਂਦਾ ਜਾਪਿਆ ਨਿਗਲ ਰਿਹਾ ਸੀ ਅਤੇ ਕੋਲ ਖਲੋਤੇ ਹੋਟਲ ਵਾਲੇ ਉਸ ਨੂੰ ਇਕ ਟਕ ਵੇਖ ਰਹੇ ਸਨ, ਇਕ ਹੋਰ ਭਾਈਆ ਪਿਛੋਂ ਦੀ ਆ ਕੇ ਜਲ ਟੈਂਕੀ, ਜੋ ਕਾਫੀ ਉੱਚੀ ਸੀ, ਵਿਚੋਂ ਸੁੰਡ ਭਰ ਭਰ ਆਪਣੇ ਆਲੇ ਜਿਡੇ ਗਲੇ ਵਿਚ ਉਂਡੇਲ ਰਿਹਾ ਸੀ। ਬਾਅਦ ਵਿਚ ਪਤਾ ਲਗਾ ਕਿ ਇਹ ਪਿਤਾ-ਪੁੱਤਰ ਰੋਜ਼ ਲਾਜ ਦੀ ਮੁਫਤ ਸੇਵਾ ਲਈ ਰਾਤ ਬਰਾਤੇ ਤੇ ਸਵੇਰੇ ਦਰਸ਼ਨ ਦਿੰਦੇ ਰਹਿੰਦੇ ਹਨ।

### ਕੀਕਰੇਚ ਲਾਜ—

ਹਾਥੀ-ਤਮਾਸ਼ਾ ਦੇਖਦਿਆਂ ਮਸਾਂ ਬਾਰਾਂ ਵਜੇ ਦੁਪਹਿਰੇ ਸਾਡਾ ਕਾਰ-ਕਾਫਲਾ ਤੁਰਿਆ। ਹੁਣ ਭਾਵੇਂ ਪਹੁੰਚਣਾ ਤਾਂ ਰਾਤ ਤਕ ਨੈਰੋਬੀ ਸੀ, ਪਰ ਇਕ ਹੋਰ ਹੋਟਲ ਕੀਕਰੇਚ ਲਾਜ ਸਾਡੇ ਰਾਹ ਵਿਚ ਪੈਂਦਾ ਸੀ ਉਸ ਨੂੰ ਵੀ ਤਕਣਾ ਸੀ। ਕਾਰਾਂ ਸਾਡੀਆਂ ਜਿਉਂ ਹੀ ਮਾਰਾਂ ਸੈਰੇਨਾ ਲਾਜ ਦੀ ਸੀਮਾ ਤੋਂ ਅਗੇ ਵਧੀਆਂ, ਸਾਨੂੰ ਸਾਰੇ ਪਾਸੇ ਹਜ਼ਾਰਾਂ ਜ਼ੈਬਰੇ ਤੇ ਲੱਖਾਂ ਹੀ ਦੜ੍ਹੀਅਲ ਗੋਕੇ ਨਜ਼ਰ ਆਉਣ ਲਗੇ ਤੇ ਜੇ ਉਹ ਖੁਦਾ ਦੇ ਪੁੱਤ ਬੰਦੇ ਨਾਲ ਨਰਾਜ਼ ਹੋ ਜਾਣ ਤਾਂ ਉਹਨਾਂ ਦੇ ਢੂੰਡਾਂ ਨਾਲ ਵੱਡੀ ਤੋਂ ਵੱਡੀ ਪਲਟਣ ਫਨਾਹ ਹੋ ਜਾਏ। ਤੁਰੀਆਂ ਜਾਂਦੀਆਂ ਕਾਰਾਂ ਨੂੰ ਅਣਟੁਟ ਕਤਾਰਾਂ ਇਹਨਾਂ ਪਸ਼ੂਆਂ ਦੀਆਂ ਦਿਸਦੀਆਂ ਹੀ ਗਈਆਂ। ਘਾਹ ਚਰਨ ਵਾਲਾ ਭਾਵੇਂ ਇਹ ਟਿਡੀ ਦਲਾਂ ਜਿਹਾ ਹੀ ਜਾਨਵਰ ਹੈ ਪਰ ਅਸ਼ਕੇ ਕੇਨੀਆਂ ਦੇ ਜੰਗਲਾਂ ਦੇ ਏਥੇ ਚਮਕਦੇ ਦਮਕਦੇ ਘਾਹ ਦੀ ਕਦੇ ਤੋਟ ਨਹੀਂ ਆਈ ! ੩੦-੪੦ ਕਿਲੋਮੀਟਰ ਦਾ ਅਜਿਹਾ ਸਫਰ ਕਰਕੇ ਜਿਉਂ ਹੀ ਅਸੀ ਕੀਕਰੇਚ ਲਾਜ ਦੇ ਖੇਤਰ ਵਿਚ ਆਏ, ਉਹਨਾਂ ਦੜੀਅਲ ਜਾਨਵਰਾਂ ਤੋਂ ਛੁਟਕਾਰਾ ਮਿਲਿਆ। ਕੁਝ ਹਾਥੀ ਨਜ਼ਰ ਪਏ ਜੋ ਲੰਚ ਖਾਣ ਵਿਚ ਮਸਤ ਸਨ। ਤਿੰਨ ਤਿੰਨ ਫੁਟੇ ਉਚੇ ਘਾਹ ਦੀ ਇਕ ਦੱਥੀ ਸੁੰਡ ਨਾਲ ਜੜੋਂ ਉਖੇੜਦੇ ਪੱਟ ਨਾਲ ਮਾਰ ਮਾਰ ਉਹਦੀ ਮਿੱਟੀ ਝਾੜਦੇ ਤੇ ਫਿਰ ਆਲਾ-ਮੁਖ ਖੋਲ੍ਹ ਅੰਦਰ ਧੱਕ ਦਿੰਦੇ। ਸਚਮੁਚ ਕਾਫ਼ੀ ਕਰੜੀ ਕਾਰ ਸੀ। ਕੋਠੇ ਜਿੱਡਾ ਢਿਡ ਏਨੇ ਜਤਨਾਂ ਨਾਲ ਭਰਨਾ ਕਿਸੇ ਤਰ੍ਹਾਂ ਵੀ ਸੌਖਾ ਨਹੀਂ।

ਤੇ ਜਦੋਂ ਅਸਾਂ ਨੂੰ ਦੂਰੋਂ ਇਕ ਪਿੰਡ ਜਿਹਾ ਨਜ਼ਰ ਪੈਣ ਲਗਾ ਤਾਂ ਸਾਹ ਵਿਚ ਸਾਹ ਆਇਆ, ਕਿ ਸ਼ਾਇਦ ਜੰਗਲ ਦਾ ਅੰਤ ਹੋ ਗਿਆ ਹੋਵੇ। ਇਹ ਸਥਾਨ ਕੀਕਰੇਚ ਲਾਜ ਸੀ। ਰਿਸ਼ੀਆਂ ਦੇ ਆਸ਼ਰਮ ਵਰਗਾ। ਇਕ ਦੂਜੇ ਤੋਂ ਦੂਰੀ ਤੇ ਵਸੇਕੇ ਕਈ ਛੱਪਰ, ਛੌਲਦਾਰੀਆਂ. ਇਕ ਪਾਸੇ ਮੁਖ ਹੋਟਲ ਜਿਸ ਵਿਚ ਸੈਂਕੜੇ ਲੋਕੀਂ ਲੰਚ ਲੈ ਰਹੇ ਸਨ। ਮੁਖ ਹੋਟਲ ਦੇ ਮੁਖੜੇ ਤੇ ਬੋਘਣ ਬਿਲੀਆਂ ਦੇ ਗੁਲਾਬੀ ਬੁੱਲਾਂ ਦੀ ਭਰਮਾਰ ਭਾਵੇਂ ਸਾਨੂੰ ਬੁਲਾ ਰਹੀ ਸੀ ਪਰ ਅਸਾਂ ਅੱਜ ਪਿਕ-ਨਿਕ ਪਿਛਲੇ ਰਾਸ਼ਨ ਨਾਲ ਕਿਤੇ ਰਾਹ ਵਿਚ ਖਾਣ ਦੀ ਹੀ ਧਾਰੀ। ੨-੩ ਕਿਲੋ ਮੀਟਰ ਦੇ ਫਾਸਲੇ ਤੇ ਵਗਦੇ ਇਕ ਜਲ-ਨਾਲੇ ਉੱਤੇ ਡੇਰੇ ਲਗੇ ਅਤੇ ਛਕਣ ਛਕਾਣ ਹੋ ਗਿਆ, ਮੁੜ ਜੰਗਲੀ ਰਸਤਾ ਤੈ ਕਰਦੇ ਨੈਰਕ ਪਹੁੰਚ ਤੇ ਫਿਰ ਪੱਕੀ ਸੜਕ ਦੁਆਰਾ ਨੈਰੋਬੀ।

### ਦਰਸ਼ਨ ਪ੍ਰੇਮੀ

ਇਹਨੀਂ ਦਿਨੀਂ ਜਦੋਂ ਅਫਰੀਕਾ ਦੇ ਦੇਸ਼ਾਂ ਵਿਚ ਸਤਿਗੁਰੂ ਜੀ ਦੇ ਨੈਰੋਬੀ ਵਿਖੇ ਦਰਸ਼ਨਾਂ ਦੀ ਸੋਅ ਪਹੁੰਚੀ ਤਾਂ ਦੂਰ ਨੇੜੇ ਦੇ ਦਰਸ਼ਨ ਪ੍ਰੇਮੀ ਕੇਨੀਆਂ ਦੀ ਰਾਜਧਾਨੀ ਵਲ ਦੌੜੇ। ਸਭ ਤੋਂ ਪਹਿਲਾਂ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਦੇ ਭੌਰੇ ਮਾਈਸਰਖਾਨਾ ਵਾਲੇ ਭਾਈ ਰਤਨਰਾਮ ਦੇ ਪੋਤਰੇ ਸ੍ਰੀ ਬੁੱਧ ਰਾਮ ਗੁਪਤਾ ਤੇ ਸ੍ਰੀ ਬੀਰ ਚੰਦ ਗੁਪਤਾ ਤਨਜ਼ਾਨੀਆਂ ਦੇ ਸ਼ਹਿਰ 'ਅਰੂਸ਼ਾ' ਤੋਂ ਬਾਰਡਰ ਦੀਆਂ ਮੁਸ਼ਕਲਾਂ ਝਾਗਦੇ ਗੁਰੂ ਚਰਨੀਂ ਸੀਸ ਝੁਕਾਣ ਲਈ ਆਏ ਅਤੇ ਏਨੇ ਦਿਨ ਕਾਰੋਬਾਰਾਂ ਦੀ ਪਰਵਾਹ ਨ ਕਰਕੇ ਸਾਧ ਸੰਗਤ ਵਿਚ ਬੈਠ ਗੁਰੂ ਦਰਸ਼ਨਾਂ ਦਾ ਲਾਭ ਲਿਆ।

ਕੇਨੀਆ ਦੇ, ਨੈਰੋਬੀਓਂ ਕਾਰ ਦੁਆਰਾ ਦੋ ਘੰਟੇ ਦੇ ਫਾਸਲੇ ਤੇ ਸ਼ਹਿਰ ਨੇਰੀ ਤੋਂ ਸਰਦਾਰ ਦਲੀਪ ਸਿੰਘ ਜੀ ਸਣ ਪਰਵਾਰ ਦਰਸ਼ਨਾਂ ਲਈ ਪਹੁੰਚੇ। ਨੇਰੀ ਦੇ ਹੋਰ ਸਿੱਖਾਂ ਦੀ ਭੇਟਾਂ ਧਰ ਨਮਸਕਾਰ ਕੀਤੀ। ਸਤਿਗੁਰੂ ਜੀ ਨੇ ਦੱਸਿਆ ਕਿ ਸ: ਦਲੀਪ ਸਿੰਘ ਲਿਖਣ-ਪੜ੍ਹਨ ਦੇ ਤਕੜੇ ਸ਼ੌਕੀਨ ਹਨ।

ਸ: ਭਗਤ ਸਿੰਘ ਰਾਓ ਜੋ ਸਤਿਜੁਗ ਅਖਬਾਰ ਦੇ ਪ੍ਰੇਮੀ ਪਾਠਕ ਹਨ, ਸ਼ਹਿਰ ਕਟਾਲੀ ਤੋਂ ਆਪਣੇ ਸਤਿਗੁਰ

ਦੀ ਨੈਰੋਬੀ ਆਮਦ ਸੁਣ, ਕੰਮ ਵਿ ਤੇ ਛੱਡ ਛਡਾ, ਆਏ ਅਤੇ ਕੁਛ ਦਿਨ 'ਜੋ ਸੁਖ ਦਰਸਨ ਪੇਖਤੇ ਪਿਆਰੇ ਮੁਖ ਤੇ ਕਥਨ ਨ ਜਾਇ' ਦੇ ਵਾਕ ਅਨੁਸਾਰ ਲਾਭਨਵਤ ਹੋਏ।

ਯੂਗੰਡਾ ਦੀ ਰਾਜਧਾਨੀ ਕੰਪਾਲਾ ਵਿਚੋਂ ਸਿੱਖਾਂ ਦੇ ਇਕੋ ਇਕ ਪ੍ਰਤੀਨਿਧ (ਬਾਕੀ ਤਾਂ ਸਾਰੇ ਇੰਗਲੈਂਡ ਚਲੇ ਗਏ ਯੂਗੰਡਾ ਸਰਕਾਰ ਦੀ ਉਥਲ-ਪੁਥਲ ਕਾਰਨੀ) ਸੂਬਾ ਪ੍ਰੀਤਮ ਸਿੰਘ ਜੀ ਸਣੇ ਪਰਵਾਰ ਹਰ ਪ੍ਰਕਾਰ ਦੀਆਂ ਔਕੜਾਂ ਖਿੜੇ ਮੱਥੇ ਝੱਲ ਆਪਣੇ ਰਾਹਬਰ ਦੇ ਚਰਨੀਂ ਆ ਲਗੇ। ਇਹ ਸੱਜਣ ਮਾਇਆ ਵਲੋਂ ਸਿਖਰ ਤੇ ਹਨ ਤੇ ਸ਼ਰਧਾ ਭਾਵਨਾਂ ਵਲੋਂ ਉਸ ਤੋਂ ਵੀ ਉੱਚੀ ਟੀਸੀ ਤੇ। ਕੁਝ ਦਿਨ ਇਹਨਾਂ ਵੀ ਸਾਧ 'ਸੰਗਤ ਵਿਟਹੁ ਕੁਰਬਾਣੀ' ਹੁੰਦਿਆਂ 'ਗੁਰੂ ਮੁਖ ਦੇਖਿ ਗੁਰੂ ਸੁਖ ਪਾਇਉ।'

## ਦੋ ਪ੍ਰਾਣੀਆਂ ਨਮਿਤ ਭੋਗ

ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸ਼ਾਮ ਦੇ ਦੀਵਾਨਾਂ ਸਮੇਂ, ਇਹਨੀਂ ਹੀ ਦਿਨੀਂ ਪ੍ਰਾਣ ਤਿਆਗ ਗਏ ਸ੍ਰ: ਅਮਰ ਸਿੰਘ ਦੇਉ ਗਨ ਦੇ ਘਰੋਂ, ਅਤੇ ਸ੍ਰ: ਮਨਜੀਤ ਸਿੰਘ ਦੀ ਮਾਤਾ ਨਮਿਤ (੨੯ ਜੁਲਾਈ) ਇਕ ਸਾਧਾਰਨ ਪਾਠ ਦਾ ਭੋਗ ਪਾਇਆ ਗਿਆ। ਸੰਤ ਪ੍ਰੀਤਮ ਸਿੰਘ ਮਠਾੜੂ ਦੇ ਮਾਤਾ ਹਰਬੰਸ ਕੌਰ ਜੀ ਦੇਸ਼ ਵਿਚ ਚਲਾਣਾ ਕਰ ਗਏ ਸਨ।' ਉਨ੍ਹਾਂ ਨਮਿਤ ਵੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਇਕ ਪਾਠ ਦਾ ਭੋਗ (੧ ਅਗਸਤ ੧੯੭੯) ਪਾਇਆ ਗਿਆ। ਪਰਵਾਰਾਂ ਨੇ ਯਥਾ ਯੋਗ ਮਾਇਆ ਬਸਤਰ ਭੇਟ ਧਰੀ ਅਤੇ ਸਾਧ ਸੰਗਤ ਨੂੰ ਲੰਗਰ ਛਕਾਇਆ।

## ਗੁਰ ਉਪਦੇਸ਼

ਸੱਚੇ ਪਾਤਸ਼ਾਹ ਜਿਸ ਘਰ ਚਰਨ ਪਉਣ ਗਏ, ਜੋ ਦਰਸ਼ਨਾਂ ਨੂੰ ਚਲ ਕੇ ਆਇਆ ਅਤੇ ਅੰਤ ਉਤੇ ਜੋ ਸਾਧ ਸੰਗਤ ਨੂੰ ਉਪਦੇਸ਼ ਦਿਤਾ ਉਸ ਦਾ ਨਿਚੋੜ ਇਹ ਹੈ: ਅੰਮ੍ਰਿਤ ਵੇਲੇ ਉਠੋ, ਸਕੇਸ਼ ਸ਼ਨਾਨ ਕਰੋ, ਮਾਲਾ ਫੇਰੋ, ਬਾਣੀ ਪੜ੍ਹੋ, ਵਿਆਪਕ ਅਕਾਲਪੁਰਖ ਨੂੰ ਸਭ ਥਾਂ ਹਾਜ਼ਰ ਨਾਜ਼ਰ ਜਾਣ ਸਭ ਨਾਲ ਸਨੇਹ ਕਰੋ, ਸੇਵਾ ਕਰੋ, ਸਤਿਕਾਰ ਕਰੋ, ਦਸਾਂ ਨਵ੍ਹਾਂ ਦੀ ਕਿਰਤ ਕਰੋ, ਸਮਾਜ ਸੇਵਾ ਲਈ ਦਸਵੰਧ

## ਲੰਗਰ ਦੌਲਤ ਵੰਡੀਐ

ਹੇਠ ਲਿਖੇ ਪਰਵਾਰਾਂ ਵਲੋਂ ਰਾਤ ਨੂੰ ਸਾਧ ਸੰਗਤ ਵਾਸਤੇ ਲੰਗਰ ਦੀ ਰਸਦ ਦੇ, ਪਕਾਣ ਤੇ ਛਕਾਣ ਦੀ ਸੇਵਾ ਕੀਤੀ ਗਈ। ਸ੍ਰ: ਤਾਰਾ ਸਿੰਘ ਚਾਨਾ, ਸ੍ਰ: ਸਰਵਣ ਸਿੰਘ (ਨੂਰਪੁਰ) ਪ੍ਰਧਾਨ, ਸ੍ਰ: ਪਿਆਰਾ ਸਿੰਘ ਭੋਗਲ (ਦੋ ਲੰਗਰ), ਗੁਪਤ, ਸ੍ਰ: ਗੁਰਬਚਨ ਸਿੰਘ ਭੁੱਲਰ, ਸ੍ਰ: ਕਿਰਪਾਲ ਸਿੰਘ ਢਿੱਲੋਂ, ਸ੍ਰ: ਰਜਿੰਦਰ ਸਿੰਘ ਸ਼ੁਕਲਾ, ਸ੍ਰ: ਅਮਰਜੀਤ ਸਿੰਘ ਸੰਧੂ, ਸ੍ਰ: ਪ੍ਰਿਤਪਾਲ ਸਿੰਘ ਸੰਧੂ, ਜੁਗਿੰਦਰ ਸਿੰਘ ਨੰਧਰਾ, ਸ੍ਰ: ਸੁਹਾਵਾ ਸਿੰਘ, ਸ੍ਰ: ਤ੍ਰਿਲੋਕ ਸਿੰਘ, ਸੂਬਾ ਦਰਸ਼ਨ ਸਿੰਘ, ਸ੍ਰ: ਤਾਰਾ ਸਿੰਘ ਵਲੋਂ ਜਲੇਬੀਆਂ ਦਾ ਲੰਗਰ ਜਿਸ ਨੂੰ ਸਤਿਗੁਰੂ ਜੀ ਨੇ ਆਪ ਵਰਤਾਣ ਦੀ ਕਿਰਪਾ ਕੀਤੀ। ਬਾਕੀ ਦਿਨ ਧਰਮ ਸ਼ਾਲਾ ਵਲੋਂ ਸਾਧ ਸੰਗਤ ਨੂੰ ਲੰਗਰ ਛਕਾਇਆ ਗਿਆ।

## ਦੋ ਆਨੰਦ ਕਾਰਜ

ਸਤਿਗੁਰੂ ਜੀ ਦੀ ਹਜ਼ੂਰੀ ਵਿਚ, ੨ ਅਗਸਤ ੧੯੭੯ ਨੂੰ, ਆਸਾ ਦੀ ਵਾਰ ਦੇ ਕੀਰਤਨ ਬਾਅਦ ਦੋ ਜੋੜਿਆਂ ਦੇ ਵਿਧੀਵਤ ਅਨੰਦ ਕਾਰਜ ਕੀਤੇ ਗਏ ਅਤੇ ਇਸ ਖੁਸ਼ੀ ਵਿਚ ਦੋ ਸਾਧਾਰਨ ਪਾਠਾਂ ਦੇ ਭੋਗ ਵੀ ਪਾਏ ਗਏ। ਹੇਠ ਲਿਖੇ ਜੋੜੇ ਵਿਵਾਹਿਤ ਹੋਏ।

(੧) ਸੂਬਾ ਦਰਸ਼ਨ ਜੀ ਦਾ ਸਪੁਤਰ ਸ: ਨਰਿੰਦਰ ਸਿੰਘ ਸੰਤ ਜਸਵੰਤ ਸਿੰਘ ਮੁਬਾਸਾ ਦੀ ਸਪੁਤਰੀ ਬੀਬੀ ਤੇਜਿੰਦਰ ਕੌਰ।

(੨) ਠੇਕੇਦਾਰ ਬਚਨ ਸਿੰਘ ਕਲਸੀ ਬੰਬਈ ਦਾ ਲੜਕਾ ਸ: ਬਲਦੇਵ ਸਿੰਘ। ਸੰਤ ਬਚਨ ਸਿੰਘ ਨੈਰੋਬੀ ਦੀ ਪੁੱਤਰੀ ਬੀਬੀ ਰਵਿੰਦਰ ਕੌਰ।

ਸੀਰ੍ਹਾ ਸਾਹਿਬ ਨੇ ਸਾਰੀ ਸੰਗਤ ਦੀ ਪ੍ਰਤੀਨਿਧਤਾ ਕਰਦਿਆਂ ਸਤਿਗੁਰੂ ਜੀ ਵਾਸਤੇ ਵਿਦਾਇਗੀ ਸ਼ਬਦ ਕਹੇ। ਉਹਨਾਂ ਦੇ ਦਰਸ਼ਨਾਂ ਦੀ ਕਿਰਪਾ ਦਾ ਕੋਟਾਨ ਕੋਟ ਧਨਵਾਦ ਕੀਤਾ ਆਪਣੇ ਵਲੋ ਸੇਵਾ ਵਿਚ ਰਹਿ ਗਈਆਂ ਤਰੁਟੀਆਂ ਦੀ ਖਿਮਾ ਮੰਗੀ। ਨਾਲ ਆਇਆਂ ਲਈ ਵੀ ਧਨਵਾਦ ਤੇ ਖ਼ਿਮਾ ਯਾਚਨਾ ਹੋਈ। ਉੱਤਰ ਵਿਚ ਪ੍ਰੀਤਮ ਸਿੰਘ ਕਵੀ ਨੇ ਨਾਮਧਾਰੀ ਸੰਗਤ ਨੈਰੋਬੀ ਦੀ ਏਕਤਾ, ਸਨੇਹ, ਸੇਵਾ, ਸਹਿਯੋਗ ਦਾ ਜ਼ਿਕਰ ਕਰਦਿਆਂ ਹਰ ਪਰਕਾਰ ਦੀ ਖੇਚਲ ਵਜੋਂ ਕ੍ਰਿਤਗਤਾ

ਕਢੋ, ਬੱਚਿਆਂ ਨੂੰ ਪੰਜਾਬੀ ਪੜ੍ਹਾਓ, ਆਪਣਾ ਇਤਿਹਾਸ ਤੇ ਸਾਹਿਤ ਪੜ੍ਹੋ । ਖੂਬ ਕਮਾਓ ਤੇ ਵੰਡ ਕੇ ਛਕੋ । ਨਾਮਧਾਰੀ ਸੰਗਤ ਨੈਰੋਬੀ ਦੀ ਹੋਰ ਉਨਤੀ ਲਈ, ਸਤਿਗੁਰੂ ਜੀ ਨੇ ਸੂਬਾ ਜੀ, ਸ: ਤਾਰਾ ਸਿੰਘ ਚਾਨਾ, ਪ੍ਰਧਾਨ ਸਰਵਣ ਸਿੰਘ ਸੋਖੀ, ਸਕਤਰ ਸ੍ਰ. ਹਰਭਜਨ ਸਿੰਘ ਸੀਰਾ ਆਦਿ ਹੋਰ ਸੰਬੰਧਤ ਸਰੀਰਾਂ ਨਾਲ ਬੈਠ ਕੇ ਅੰਤਮ ਦਿਨ ਵਿਚਾਰ ਵਟਾਂਦਰਾ ਕੀਤਾ ।

ਸ੍ਰੀ ਸਤਿਗੁਰੂ ਜੀ ਨੇ ਜੋ ਸੰਗਤ ਨੂੰ ਉਪਦੇਸ਼ ਦਿਤਾ ਉਸ ਦੇ ਆਪਣੇ ਜੀਵਨ ਵਿਚ ਸਦਾ ਹੀ ਨਿਰਬਾਹ ਰਹਿੰਦਾ ਹੈ । ਨੈਰੋਬੀ ਆਕੇ ਵੀ ਹਜ਼ਾਰਾਂ ਮੀਲਾਂ ਦਾ ਸਫਰ ਕੀਤਾ ਪਰ ਅੰਮ੍ਰਿਤ ਵੇਲੇ ਦਾ ਇਸ਼ਨਾਨ, ਸਮੂਹਿਕ ਨਿਤਨੇਮ ਤੋਂ ਇਲਾਵਾ ਢਈ ਮਾਲਾ ਪੱਕੀਆਂ, ਭਗਉਤੀਆਂ ਦੀ ਮਾਲਾ ਸੱਤ ਬਾਣੀਆਂ ਦੇ ਪਾਠ ਵਿਚ ਵਿਘਨ ਨਹੀਂ ਪੈਣ ਦਿਤਾ ।

**ਵਿਛੋੜਾ ਸੁਣੇ ਡੁਖ**

ਸਭ ਨੂੰ ਇਹ ਪਤਾ ਸੀ ਕਿ ਨੈਰੋਬੀ ਵਿਖੇ ਸਤਿਗੁਰੂ ਦਰਸ਼ਨ ੩ ਅਗਸਤ ੧੯੭੯ ਤਕ ਹੀ ਨਸੀਬਾਂ ਵਿਚ ਨੇ । ਸੋ ੨ ਅਗਸਤ ਨੂੰ ਸ਼ਾਮ ਦੇ ਦੀਵਾਨ ਵਿਚ ਭਰੇ ਗਲੇ ਨਾਲ ਅਦਾ ਕੀਤੀ ਅਤੇ ਸਤਿਗੁਰੂ ਜੀ ਦੇ ਚਰਨਾਂ ਵਿਚ ਪ੍ਰਾਰਥਨਾ ਕੀਤੀ ਕਿ ਸੰਗਤ ਦਾ ਇਹ ਸਮੂਹ ਇਸ ਜੀਵਨ ਯਾਤਰਾ ਨੂੰ ਕ੍ਰਿਪਾ ਦ੍ਰਿਸ਼ਟੀ ਵਿਚ ਰਹਿੰਦੀਆਂ ਸਫਲਤਾ ਪੂਰਵਕ ਮਾਣੇ ।

੩ ਅਗਸਤ ਓਦੋਂ ਸਾਰੀ ਸੰਗਤ ਕੰਮ ਛੱਡ ਪਿਆਰੇ ਤੇ ਸਤਿਕਾਰ ਯੋਗ ਸਤਿਗੁਰੂ ਜੀ ਨੂੰ ਵਿਦਾ ਕਰਨ ਲਈ ਹਵਾਈ ਅੱਡੇ ਤੇ ਪਹੁੰਚ ਗਈ ਜਦੋਂ ਸਤਿਗੁਰੂ ਜੀ ਅਤੇ ਨਾਲ ਆਏ ਜਥੇ ਦਾ ਭਾਰਤ ਮੁੜਨ ਦਾ ਸਮਾਂ ਆ ਗਿਆ । ਭਰੇ ਹੋਏ ਗਲੇ, ਤਰ ਬਤਰ ਹੋਈਆ ਅੱਖਾਂ, ਅੱਰਜ ਦ੍ਰਿਸ਼ਟੀ, ਡੁਸਕਣੀਆਂ ਤਕ ਦਾ ਵਾਤਾਵਰਣ ਸੀ । ਇਸ ਅਵਸਥਾ ਨੂੰ ਗੁਰਬਾਣੀ ਵਿਚ ਇਉਂ ਦਸਿਆ ਹੈ ।

ਵਿਛੋੜਾ ਸੁਣੇ ਡੁਖ, ਵਿਣੁ ਡਿਠੇ ਮਰਿਓਦਿ
ਬਾਝੁ ਪਿਆਰੇ ਆਪਣੇ ਬਿਰਹੀ ਨਾ ਧੀਰੋਦਿ ।

[ਆਦਿ ਗ੍ਰੰਥ, ਪੰਨਾ ੧੧੦੦

ਪਰ ਆਉਣ ਜਾਣ ਤਾਂ ਬਣਿਆ ਹੀ ਹੋਇਆ ਹੈ । ਭਾਰਤ ਵ੍ਰਿਚ ਤੇ ਦੂਜੇ ਦੇਸ਼ਾਂ ਵਿਚ ਸਤਿਗੁਰੂ ਜੀ ਦੇ ਦਰਸ਼ਨਾਂ ਦੀ ਡਾਢੀ ਤਲਬ ਸੀ, ਸੋ ਅੰਤ ਨੂੰ ਏਅਰ ਇੰਡੀਆ ਦੇ 'ਗੌਰੀ ਸ਼ੰਕਰ' ਵਿਮਾਨ ਨੇ ੫-੩੦ ਵਜੇ ਸ਼ਾਮੀ ਗੁਰੂ ਤੇ ਸਿਖਾਂ ਨੂੰ ਮੁੜ ਕੇ ਮਿਲਣ ਲਈ ਵਿਛੋੜ ਦਿਤਾ ।

# ਸ ਤ ਲੁ ਜ



ਜਸਵੰਤ ਸਿੰਘ ਵਿਰਦੀ

ਸਤਲੁਜ ਅਤੇ ਬਿਆਸ ! ਇਹ ਦੋਵੇਂ ਹੀ ਦਰਿਆ ਆਦਿ-ਜੁਗਾਦਿ ਤੋਂ ਮੇਰੇ ਸ਼ਹਿਰ ਜਾਲੰਧਰ ਦੁਆਲੇ ਇਸ ਤਰ੍ਹਾਂ ਫੈਲੇ ਹੋਏ ਨੇ, ਜਿਵੇਂ ਕਿ ਇਹ ਮਹਾਨ ਸ਼ਹਿਰ ਉਨ੍ਹਾਂ ਦੇ ਆਪਣੇ ਵਜੂਦ ਦਾ ਹੀ ਹਿੱਸਾ ਹੋਵੇ ! ਇਨ੍ਹਾਂ ਦਰਿਆਵਾਂ ਵਿਚਕਾਰਲੇ ਵਸਦੇ ਦੁਆਬੇ ਦੇ ਲੋਕਾਂ ਨੇ ਇਨ੍ਹਾਂ ਦੇ ਪਾਣੀਆਂ ਨੂੰ ਪੀ ਕੇ ਹੀ ਜ਼ਿੰਦਾਂ ਪਾਲੀਆਂ ਤੇ ਜੁਆਨੀਆਂ ਹੰਢਾਈਆਂ ਨੇ।

ਸਤਲੁਜ ਦੇ ਕੰਢੇ ਤੇ ਖਲੋ ਕੇ ਕਈ ਵਾਰ ਮੈਂ ਇਸ ਦੀ ਰਵਾਨੀ ਦੇ ਨਾਲ-ਨਾਲ ਵਗਿਆ ਹਾਂ। ਇਸ ਦੀ ਅਰੁਕ ਚਾਲ ਨੂੰ ਵੇਖ ਕੇ ਹਰ ਵਾਰ ਹੀ ਮੈਨੂੰ ਸੰਸਕ੍ਰਿਤ ਦਾ ਉਹ ਮਹਾਵਾਕ ਚੇਤੇ ਆਉਂਦਾ ਹੈ, ਜਿਸ ਦਾ ਮਤਲਬ ਹੈ—'ਟੁਰਦੇ ਜਾਣਾ ! ਟੁਰਦੇ ਜਾਣਾ !'

ਕੀ ਟੁਰਦੇ ਜਾਣਾ ਹੀ ਜੀਵਨ ਹੈ ?

ਸਤਲੁਜ ਖੁਦ ਵੀ ਤਾਂ ਹਿਮਾਲਾ ਦੀ ਕੁਖੋਂ ਵੀ ਉਪਰੋਂ, ਝੀਲ ਮਾਨਸਰੋਵਰ ਦੇ ਇਕ ਹਿੱਸੇ ਰਾਕਸ਼ ਤਾਲ ਵਿਚੋਂ ਨਿਕਲ ਕੇ, ਕੁੱਲੂ ਮੰਡੀ, ਬਿਲਾਸਪੁਰ, ਆਨੰਦਪੁਰ ਸਾਹਿਬ, ਰੋਪੜ ਕੋਲ ਦੀ ਹੁੰਦਾ ਹੋਇਆ ਨੌਂ ਸੌ ਮੀਲ ਦਾ ਪੈਂਡਾ ਤਹਿ ਕਰਕੇ ਮੁਜ਼ੱਫਰਗੜ ਜਿਲੇ ਵਿਚ, ਸਿੰਧੂ ਦਰਿਆ ਨਾਲ ਜਾ ਮਿਲਦਾ ਹੈ :

'ਨੇਤਰ ਤੁੰਗ ਕੇ ਚਰਨ ਤਜ
ਸਤਦ੍ਰਵ ਤੀਰ ਤਰੰਗ।'

ਜਦੋਂ ਸਤਲੁਜ ਦਾ ਪਾਣੀ ਸੂਰਜ ਦੀਆਂ ਕਿਰਣਾਂ ਨਾਲ ਚਮਕਦਾ, ਤਾਂ ਜਾਪਦਾ ਹੈ ਜਿਵੇਂ ਕਿ ਧਰਤੀ ਦੇ ਇਕ ਸਿਰੇ ਤੋਂ ਲੈ ਕੇ ਦੂਸਰੇ ਸਿਰੇ ਤਕ ਚਾਂਦੀ ਫੈਲ ਗਈ ਹੋਵੇ। ਕੀ ਸੂਰਜ ਇਸ ਪਾਣੀ ਦੀ ਚਮਕ ਨਾਲ ਨਹੀਂ ਚਮਕਦਾ ? ਸੂਰਜ ਕੋਲ ਆਪਣੀ ਚਮਕ ਕਿਥੋਂ ਆਖੀ ?...ਜਦੋਂ ਦਾ ਵਿਸ਼ਵ ਕਰਮਾ ਨੇ ਸੂਰਜ ਨੂੰ ਆਪਣੇ ਖਰਾਦ ਤੇ ਚਾੜ੍ਹਕੇ ਇਸ ਦੇ ਅੱਠਵੇਂ ਹਿੱਸੇ ਨੂੰ ਖਰਾਦਿਆ, ਇਹਦੇ 'ਚ ਉਹ ਤਪ-ਤੇਜ ਕਿਥੇ ਰਿਹੈ !...ਸਤਲੁਜ ਫੇਰ ਵੀ ਸਤਲੁਜ ਹੀ ਹੈ।

ਬਿਲਾਸਪੁਰ ਤੋਂ ਲੈ ਕੇ ਹਰਿਕੇ ਪੱਤਣ ਤਕ—ਮੈਂ ਸਤਲੁਜ ਨੂੰ ਹਰ ਰੰਗ ਤੇ ਰੂਪ 'ਚ ਵੇਖਿਆ ਹੈ। ਰੂਪੜ ਕੋਲ ਆ ਕੇ ਤਾਂ ਇਹ ਇਸ ਤਰ੍ਹਾਂ ਧਰਤੀ ਤੇ ਖਿੰਡ ਜਾਂਦਾ ਹੈ ਜਿਵੇਂ ਕਿ ਸਮੁਚੀ ਭੋਇੰ ਨੂੰ ਆਪਣੀ ਲਪੇਟ ਵਿਚ ਲੈ ਲਵੇਗਾ।

ਕੀ ਉਹ ਧਰਤੀ ਦੀ ਹਿੱਕ ਨਾਲ ਲਿਪਟਕੇ ਆਪਣੇ ਮਾਸੂਮ ਪਿਆਰ ਦਾ ਵਿਖਾਵਾ ਕਰ ਰਿਹਾ ਹੈ ? ਮਾਸੂਮ ਪਿਆਰ ਵੀ ਕਿਹੀ ਮਾਸੂਮ ਸ਼ੈ ਹੈ ।

ਹਰਿਕੇ ਪੱਤਣ ਤੋਂ ਉੱਰੇ, ਲੋਹੀਆਂ ਤੋਂ ਜ਼ਰਾ ਕੁ ਅਗੇ ਜਾ ਕੇ ਜਦੋਂ ਉਹ ਪਾਸਾ ਮੋੜ ਕੇ ਸੂਕਦਾ ਹੈ ਤਾਂ ਸਵੇਰ ਦੇ ਸੁਨਹਿਰੀ ਚਾਨਣ ਵਿਚ ਉਸ ਦੇ ਰੂਪ ਨੂੰ ਵੇਖ ਕੇ ਜੀਅ ਕਰਦਾ ਹੈ ਕਿ ਪਲਾਂ ਵਿਚ ਹੀ ਬੰਦਾਂ ਦਰਿਆ ਦੀ ਹਿੱਕ ਨਾਲ ਜਾ ਲਗੇ । ਇਸ ਤਰ੍ਹਾਂ ਦੀ ਭਾਵਨਾ ਨਾਲ ਲੇਖੇ ਲਗੀ ਹੋਈ ਜੁਆਨੀ ਕੀ ਸਫਲ ਨਹੀਂ ਹੋ ਜਾਂਦੀ ? ਪੰਜਾਬੀ ਤਾਂ ਸਦੀਆਂ ਤੋਂ ਹੀ ਕੁਰਬਾਨੀਆਂ ਦਿੰਦੇ ਆਏ ਨੇ । ਕਦੀ ਦੇਸ਼ ਦੀ ਖਾਤਿਰ ਅਤੇ ਕਦੀ ਦਿਲ ਦੀ ਖ਼ਾਤਿਰ ।

ਸਦੀਆਂ ਤੋਂ ਲੈ ਕੇ ਹੁਣ ਤਕ ਇਸ ਦਰਿਆ ਨੇ ਪੰਜਾਬ ਦੇ ਜੀਵਨ ਦੇ ਬਦਲਦੇ ਰੰਗਾਂ ਨੂੰ ਵੇਖਿਆ ਹੈ। ਪੰਜਾਬ ਦੀ ਨਿਘਰਦੀ ਹਾਲਤ ਨੂੰ ਵੇਖਕੇ ਇਦਹਨੇ ਹੰਝੂ ਵੀ ਵਗਾਏ ਹੋਣਗੇ ਅਤੇ ਪੰਜਾਬ ਨੂੰ ਚੜ੍ਹਦੀਆਂ ਕਲਾਂ ਵਿਚ ਤਕ ਕੇ ਇਦਹਨੇ ਧਰਤੀ ਤੋਂ ਆਕਾਸ਼ ਵਲ ਨੂੰ ਉਛਾਲੇ ਵੀ ਖਾਧੇ ਹੋਣਗੇ ।

ਗੁਰੂ ਗੋਬਿੰਦ ਸਿੰਘ ਦੀਆਂ ਸੱਚ ਦੀ ਖ਼ਾਤਿਰ ਲੜੀਆਂ ਹੋਈਆਂ ਲੜਾਈਆਂ ਦਾ ਇਹ ਸਭ ਤੋਂ ਸੱਚਾ ਅਤੇ ਕਰੀਬੀ ਗਵਾਹ ਹੈ...... ਸੱਚੇ ਪਾਤਸ਼ਾਹ ਦੇ ਰੋਹ ਨੂੰ ਵੇਖ ਕੇ ਇਹ ਵੀ ਜ਼ਰੂਰ ਰੋਹ 'ਚ ਆਇਆ ਹੋਵੇਗਾ...ਅਤੇ ਬੁਰਾਈ ਤੇ ਭੇੜ ਨੂੰ ਸਿਰ ਉਚਾ ਕਰਕੇ ਟੁਰਦਿਆਂ ਵੇਖ ਕੇ ਇਹਦੇ ਮਨ ਤੇ ਕੀ ਬੀਤੀ ਹੋਵੇਗੀ ?

ਲੋਕ ਕਹਿੰਦੇ ਨੇ ਕਿ ਸਤਲੁਜ ਵਰਗੇ ਦਰਿਆਵਾਂ ਵਿਚ ਹੜ੍ਹ ਆਉਂਦੇ ਨੇ, ਪਿੰਡਾਂ ਦੇ ਪਿੰਡ ਰੁੜ੍ਹ ਜਾਂਦੇ ਨੇ, ਫ਼ਸਲਾਂ ਤਬਾਹ ਹੋ ਜਾਂਦੀਆਂ ਨੇ...ਅਤੇ ਲੋਕ ਬੇਘਰ ! ਸਰਕਾਰ ਹਰ ਵਾਰ ਹੀ ਕਮੇਟੀਆਂ ਅਤੇ ਕਮੀਸ਼ਨ ਬਣਾ ਕੇ ਉਸ ਦੇ ਰੋਹ ਦੇ ਕਾਰਨਾਂ ਬਾਰੇ ਖੋਜ ਕਰਦੀ ਹੈ । ਕੀ ਲੋਕਾਂ ਤੇ ਦਰਿਆਵਾਂ ਦੇ ਰੋਹ ਦੇ ਕਾਰਣ ਲੁਕੇ ਹੋਏ ਹੁੰਦੇ ਨੇ ?... ਮੈਂ ਕਹਿੰਦਾ ਹਾਂ, ਕੀ ਇਹ ਬੇਜ਼ੁਬਾਨ ਦਰਿਆ ਦਾ ਬੁਰਾਈ ਵਿਰੁਧ ਵਿਦਰੋਹ ਨਹੀਂ ? ਵਿਦਰੋਹ ਹੋਰ ਕਿਵੇਂ ਹੁੰਦਾ ਹੈ ?

ਜਦੋਂ ਸਤਲੁਜ ਵਰਗਾ ਕੋਈ ਵੀ ਰਿਸ਼ੀ ਮੁਨੀ ਆਪਣੇ ਕਿਨਾਰਿਆਂ ਦੀ ਮਰਿਆਦਾ ਨੂੰ ਛਡ ਕੇ ਬਾਹਰ ਨਿਕਲਦਾ ਹੈ, ਤਾਂ ਕੀ ਇਸ ਪਿਛੇ ਉਹ ਦੀ ਛਟਪਟਾਹਟ ਅਤੇ ਬੌਖ-ਲਾਹਟ ਨਹੀਂ ਹੁੰਦੀ ?...ਸਤਲੁਜ ਕੋਈ ਭਗਵਾਨ ਰਾਮ ਤਾਂ ਨਹੀਂ, ਜੋ ਆਪਣੀ ਮਰਿਆਦਾ ਨੂੰ ਕਦੀ ਨਹੀਂ ਛਡੇਗਾ ।

× ×

ਕਹਿੰਦੇ ਨੇ ਸਤਲੁਜ ਹਿਮਾਲਾ ਪਰਬਤ ਨਾਲੋਂ ਵੀ ਪੁਰਾਣਾ ਦਰਿਆ ਹੈ ਅਤੇ ਹਿਮਾਲਾ ਦੇ ਉਭਰਨ ਮਗਰੋਂ ਜਿਵੇਂ ਉਸ ਨੇ ਪਰਬਤ-ਸਿਖਰਾਂ ਨੂੰ ਚੀਰ ਕੇ ਆਪਣੇ ਲਈ ਰਾਹ ਬਣਾਇਆ ਹੈ, ਉਹ ਲਗਨ ਵਾਲੇ ਲੋਕਾਂ ਲਈ ਮਿਸਾਲ ਬਣ ਸਕਦੀ ਹੈ ;

ਲਾਹੌਲ-ਸਪਿਤੀ ਤੋਂ ਲੈ ਕੇ ਸਿੰਧੂ ਨਾਲ ਇਸ ਦੇ ਸੰਗਮ ਤਕ, ਵਸੇ ਹੋਏ ਤ੍ਰਿਗਰਤ ਖੇਤਰ ਦੇ ਲੋਕ ਸਦੀਆਂ ਤੋਂ ਇਸ ਬੁੱਢੇ ਦਰਿਆ ਦੀ ਨਿਤ ਨਵੀਂ ਜਵਾਨੀ ਦੇ ਦਰਸ਼ਨ ਕਰਦੇ ਆਏ ਨੇ ।

ਇਸ਼ਕ ਤੇ ਦਰਿਆ ਕਦੋਂ ਬੁੱਢੇ ਹੁੰਦੇ ਨੇ ।

× ×

ਸਤਲੁਜ ਦਰਿਆ ਮੇਰਾ ਸਭ ਤੋਂ ਪਹਿਲਾ ਅੰਨਦਾਤਾ ਹੈ । ਸੰਨ ੧੯੫੧ ਵਿਚ ਮੈਂ ਸਕੂਲ ਦੀ ਪੜ੍ਹਾਈ ਛਡਕੇ ਬੇਕਾਰ ਘੁੰਮ ਰਿਹਾ ਸਾ, ਜਦੋਂ ਕਿ ਮੈਨੂੰ ਪਤਾ ਲਗਾ ਕਿ ਫਿਲੌਰ ਨੇੜੇ ਸਤਲੁਜ ਦਰਿਆ ਕੋਲ ਰੇਲ ਦੇ ਪੁਲ ਉਪਰ ਸੜਕ ਵਿਛਾਈ ਜਾ ਰਹੀ ਹੈ । ਉਥੇ ਬਹੁਤ ਸਾਰੇ ਕਿਰਤੀਆਂ ਦੀ ਜ਼ਰੂਰਤ ਸੀ । ਪੁਲ ਤੇ ਕੰਮ ਕਰਨ ਵਾਲੇ ਕਿਰਤੀਆਂ ਦੀ ਕਤਾਰ ਵਿਚ ਮੈਂ ਵੀ ਜਾ ਖਲੋਤਾ ਅਤੇ ਪੂਰੇ ਦੋ ਮਹੀਨੇ ਸਤਲੁਜ ਦੇ ਕੰਢੇ ਬਹਿ ਕੇ ਸੁੱਚੀ ਕਿਰਤ ਕੀਤੀ ਸੀ । ਉਸ ਵੇਲੇ ਬਰਸਾਤਾਂ ਦੇ ਦਿਨ ਸਨ ਅਤੇ ਦਰਿਆ ਦਾ ਪਾਣੀ ਕੰਢਿਆਂ ਤਕ, ਬੰਨਿਆਂ ਦਾ ਹਾਣੀ ਹੋਕੇ ਵਗ ਰਿਹਾ ਸੀ । ਉਸ ਦੀ ਲਹਿਰ-ਲਹਿਰ ਵਿਚ ਕਹਾਣੀ ਸੀ, ਬੂੰਦ-ਬੂੰਦ ਵਿਚ ਰਵਾਨੀ ਸੀ ।

'ਸਤਲੁਜ ! ਤੂੰ ਲੋਕਾਂ ਨੂੰ ਤਬਾਹ ਕਰਕੇ ਕਿਉਂ ਖੁਸ਼ ਹੁੰਦਾ ਏਂ ?'

'ਮੈਂ ?'

'ਹਾਂ !'

'ਮੈਂ ਤਾਂ ਲੋਕਾਂ ਦੀ ਪਾਲਣਾ ਕਰਦਾ ਹਾਂ, ਸੇਵਾ ਵੀ...'

'ਤੇ ਫੇਰ ਇਨ੍ਹੇ ਹੜ੍ਹਾਂ ਦਾ ਕਾਰਣ ?'

'ਗੰਦ-ਮੰਦ ਦਾ ਨਾਸ !'

ਉਸ ਵੇਲੇ ਮੇਰੀ ਉਮਰ ਕੇਵਲ ਸਤਾਰਾਂ ਵਰ੍ਹਿਆਂ ਦੀ ਸੀ ਅਤੇ ਦਰਿਆ ਦੀ ਇਹ ਭਾਵਨਾ ਮੈਨੂੰ ਸਮਝ ਨਹੀਂ ਸੀ ਆਈ । ਪਰ ਹੁਣ ਮੈਂ ਸਮਝਦਾ ਹਾਂ, ਪੂਰੀ ਤਰ੍ਹਾਂ ਸਮਝਦਾ

ਹਾਂ, ਅਤੇ ਉਸ ਦੀ ਇਸ ਭਾਵਨਾ ਸਾਹਮਣੇ ਮੇਰਾ ਸਿਰ ਝੁਕ ਗਿਆ ਹੈ।

× ×

ਪੰਜਾਬ ਦੀ ਧਰਤੀ ਅਤੇ ਇਸ ਦੇ ਦਰਿਆਵਾਂ ਨੂੰ ਪਿਆਰ ਕਰਨ ਵਾਲਿਆਂ ਵਿਚੋਂ ਪ੍ਰੋ. ਪੂਰਨ ਸਿੰਘ ਦਾ ਨਾਂ ਬਹੁਤ ਉੱਚਾ ਹੈ। ਪੰਜਾਬ ਦੇ ਦਰਿਆ ਉਸ ਦੇ ਸੁਪਨਿਆਂ ਵਿਚ ਵੀ ਖਾੜ-ਖਾੜ ਚਲਦੇ ਸਨ। ਮੈਂ ਸੋਚਦਾ ਹਾਂ, ਪੂਰਨ ਸਿੰਘ ਨੂੰ ਇਸ ਧਰਤੀ ਅਤੇ ਇਸ ਉਪਰ ਵਗਦੇ ਬੇਪ੍ਰਵਾਹ ਦਰਿਆਵਾਂ ਨਾਲ ਕਿੰਨਾ ਮੋਹ ਹੋਵੇਗਾ।

ਪੰਜਾਬ ਦੀ ਧਰਤੀ ਦੇ ਹੁਸਨ ਦੀ ਪਛਾਣ ਰਿਗਵੇਦ ਦੇ ਰਚਨ ਹਾਰਿਆਂ ਮਗਰੋਂ, ਮਹਿੰਦਰ ਸਿੰਘ ਰੰਧਾਵਾ ਨੇ ਜਿਸ ਤਰ੍ਹਾਂ ਲੋਕਾਂ ਨੂੰ ਕਰਾਈ ਹੈ, ਉਹ ਵੀ ਇਕ ਕਰਾਮਾਤ ਹੀ ਹੈ।

ਸਤਲੁਜ ਦੇ ਇਸ ਕਿਨਾਰੇ ਉੱਤਰ ਵਲ ਸ਼ਰਧਾ ਰਾਮ ਦਾ ਘਰ ਹੈ—ਫਿਲੌਰ! ਉਸ ਦੀ ਖੂਬਸੂਰਤ ਨਸਰ ਨੂੰ ਭਾਵੇਂ ਲੋਕ ਵਿਸਰ ਹੀ ਜਾਣ ਪਰ ਉਸ ਦੀ ਆਰਤੀ—

ਓਮ ਜੈ ਜਗਦੀਸ਼ ਹਰੇ!

ਉਦੋਂ ਤਕ ਨਹੀਂ ਵਿਸਰ ਸ਼ਕਦੀ ਜਦੋਂ ਤਕ ਕਿ ਦੁਨੀਆ ਵਿਚ ਹਿੰਦੂ ਕੌਮ ਕਾਇਮ ਹੈ। ਸ਼ਰਧਾ ਭਾਵਨਾ ਅਮਰ ਹੈ।

ਇਸੇ ਤਰ੍ਹਾਂ ਹੀ ਸਤਲੁਜ ਦੇ ਪਰਲੇ ਕਿਨਾਰੇ (ਦੱਖਣ ਵਲ) ਤੇ ਸਾਡਾ ਮਹਿਬੂਬ ਲੇਖਕ ਸੰਤ ਸਿੰਘ ਸੇਖੋਂ ਵਸਦਾ ਏ।

ਸੰਤ ਸਿੰਘ ਦਾਖੇ ਦਾ।
ਮਾਰ ਸਹਿ ਗਿਆ ਮੇਲੇ ਦੀ ਸਾਰੀ।

ਦਰਿਆਵਾਂ ਦੇ ਕਿਨਾਰੇ ਕਦੀ ਵੀ ਆਪਸ ਵਿਚ ਨਹੀਂ ਮਿਲਦੇ, ਪਰ ਫੇਰ ਵੀ ਉਨ੍ਹਾਂ ਦਾ ਧੁਰਾਂ ਤੋਂ ਹੀ ਇਕ ਦੂਸਰੇ ਨਾਲ ਸੰਬੰਧ ਜੁੜਿਆ ਹੋਇਆ ਹੈ।

× ×

ਪੰਜਾਬ ਦੇ ਦਰਿਆਵਾਂ ਵਿਚੋਂ ਝਨਾਂ ਦਾ ਨਾਂ ਆਸ਼ਿਕਾਂ ਨਾਲ ਜੁੜਿਆ ਹੋਇਆ ਹੈ।

ਪਾਣੀ ਇਸ਼ਕ ਝਨਾਂ ਦਾ, ਜਾਦੂਗਰ ਵਗੇ।

ਪਰ ਸਤਲੁਜ ਸ਼ਹੀਦਾਂ ਦਾ ਦਰਿਆ ਹੈ। ਗੁਰੂ ਗੋਬਿੰਦ ਸਿੰਘ ਨੇ ਵੀ ਇਸ ਦੇ ਨੇੜੇ ਰਹਿਕੇ ਹੀ ਕੁਰਬਾਨੀਆਂ ਦੀ ਸ਼ੁਰੂਆਤ ਕੀਤੀ ਸੀ। ਮਹਾਰਾਜਾ ਰਣਜੀਤ ਸਿੰਘ ਦੀ ਮੌਤ ਉਪਰੰਤ ਪੰਜਾਬੀਆਂ ਦੇ ਰਾਜ ਦੀ ਸੁਰੱਖਿਆ ਲਈ ਜਿਹੜੀਆਂ ਲੜਾਈਆਂ ਲੜੀਆਂ ਗਈਆਂ, ਉਨ੍ਹਾਂ ਵਿਚ ਸ਼ਹੀਦ ਹੋਣ ਵਾਲੇ ਸੂਰਮਿਆਂ ਦਾ ਸੁੱਚਾ ਲਹੂ ਵੀ ਸਤਲੁਜ ਦੇ ਪਾਣੀ ਦਾ ਅੰਗ ਬਣ ਗਿਆ ਸੀ। ਇਸ ਸਦੀ ਵਿਚ ਭਗਤ ਸਿੰਘ ਅਤੇ ਉਸ ਦੇ ਸਾਥੀਆਂ ਦੀ ਸ਼ਹਾਦਤ ਦਾ ਵੀ ਸਭ ਤੋਂ ਵੱਡਾ ਗਵਾਹ ਸਤਲੁਜ ਦਰਿਆ ਹੀ ਹੈ।

ਸਤਲੁਜ ਦੇ ਪਰਲੇ ਪਾਰ ਮਹਾਨ ਸ਼ਹੀਦ ਕਰਤਾਰ ਸਿੰਘ ਦਾ ਪਿੰਡ ਹੈ ਸਰਾਭਾ। ਅਤੇ ਇਸ ਪਾਸੇ ਸ਼ਹੀਦੇ-ਆਜ਼ਮ ਭਗਤ ਸਿੰਘ ਦਾ ਘਰ ਹੈ—ਖਟਕੜ ਕਲਾਂ।

ਸਾਡੇ ਸੂਰਮੇ ਸਤਲੁਜ ਦੇ ਪਾਣੀਆਂ ਨਾਲ ਹੀ ਪਲੇ ਅਤੇ ਪਰਵਾਨ ਚੜ੍ਹੇ ਹਨ। ਸ਼ਹੀਦ ਹੋ ਕੇ ਉਹ ਇਸ ਦੇ ਪਾਣੀਆਂ ਦਾ ਅੰਗ ਹੀ ਬਣ ਗਏ।

ਇਸ ਦਾ ਪੌਣ-ਪਾਣੀ, ਇਸ ਦੀਆਂ ਧੁੰਦਾਂ ਅਤੇ ਸਵੇਰੇ ਸ਼ਾਮਾਂ, ਲੋਕਾਂ ਲਈ ਜਾਦੂ ਜਗਾ ਦਿੰਦੀਆਂ ਹਨ। ਮੈਂ ਕਈ-ਕਈ ਘੰਟੇ ਇਸ ਦੀ ਗੋਦ ਵਿਚ ਬਿਤਾਏ ਨੇ, ਜਿਵੇਂ ਉਹ ਕੋਈ ਸਵਰਗੀ ਝੂਟਾ ਹੋਵੇ।

ਸੱਚ ਦੱਸਾਂ, ਸਤਲੁਜ ਦਰਿਆ ਦੇ ਪਾਣੀ ਵਿਚ ਇਕ ਜਲਵਾ ਹੈ, ਇਕ ਰੋਹ ਹੈ, ਵਿਦਰੋਹ ਹੈ, ਜੋ ਕਿ ਨੌਜਵਾਨਾਂ ਨੂੰ ਸੱਚ, ਹੱਕ ਅਤੇ ਇਨਸਾਫ ਦੀ ਖ਼ਾਤਿਰ ਜੂਝਣ ਦੀ ਪ੍ਰੇਰਣਾ ਦਿੰਦਾ ਹੈ। ਇਸ ਦਰਿਆ ਦੇ ਪਾਣੀ ਨੂੰ ਸਵੇਰ ਤੇ ਸ਼ਾਮ ਦੀ ਲਾਲੀ ਵਿਚ ਨੀਝ ਨਾਲ ਵੇਖ ਕੇ ਮੈਨੂੰ ਲਗਦਾ ਹੈ ਜਿਵੇਂ ਹਾਲੇ ਵੀ ਇਸ ਦੇ ਪਾਣੀ ਵਿਚ ਸ਼ਹੀਦਾਂ ਦੇ ਲਹੂ ਦੀ ਆਮੇਜ਼ਸ਼ ਹੋਵੇ। ਤਦੇ ਹੀ ਮੈਂ ਇਸ ਨੂੰ ਪੰਜਾਬ ਮਾਤਾ ਦੀ ਮਾਂਗ ਦਾ ਸੰਧੂਰ-ਰੇਖਾ ਕਹਿੰਦਾ ਹਾਂ। ਜਦੋਂ ਤਕ ਇਹ ਸੰਧੂਰ-ਰੇਖਾ ਕਾਇਮ ਹੈ, ਪੰਜਾਬ ਮਾਤਾ ਸਦਾ ਸੁਹਾਗਣ ਹੈ, ਅਮਰ ਹੈ, ਅਜਰ ਹੈ, ਅਮਿਟ ਹੈ।

ਪੰਜਾਬੀਆਂ ਨੇ ਕਦੀ ਵੀ ਆਪਣੀ ਮਾਤਾ ਨੂੰ ਨਿਰਾਸ਼ ਨਹੀਂ ਕੀਤਾ, ਦੇਸ਼ ਨੂੰ ਕੰਡ ਨਹੀਂ ਵਿਖਾਈ। ਇਸ ਦੇ ਹਿੰਦੂ, ਮੁਸਲਮਾਨ, ਸਿਖ, ਇਸਾਈ ਅਤੇ ਹੋਰ ਲੋਕ—ਸਭੋ ਹੀ ਸਤਲੁਜ ਦਾ ਪਾਣੀ ਪੀ ਕੇ ਸੂਰਬੀਰ ਬਣੇ ਨੇ।

ਮੇਰਾ ਕਈ ਵਾਰ ਜੀਅ ਕੀਤਾ ਹੈ ਕਿ ਇਸ ਦੇ ਧੁਰ ਦੇ ਸਰੋਤ, ਰਾਕਸ਼ਤਾਲ ਤੋਂ ਲੈ ਕੇ ਹਰਿਕੇਪੱਤਣ ਤਕ, ਅਤੇ ਫੇਰ ਸੀਮਾ ਪਾਰ ਕਰਕੇ ਸੁਲੇਮਾਨਕੀ ਹੁੰਦਾ ਹੋਇਆ ਪਾਕ-ਪਟਨ ਪੁਜਕੇ ਸ਼ੇਖ ਫਰੀਦ ਨੂੰ ਸਿਜਦਾ ਕਰਾਂ, ਜਿਸ ਨੇ ਕਿਹਾ ਸੀ :

ਫ਼ਰੀਦਾ ਖਾਕੁ ਨਾ ਨਿੰਦੀਏ, ਖਾਕੇ ਜੇਡ ਨਾ ਕੋਇ !
ਜੀਵੰਦਿਆ ਪੈਰਾਂ ਤਲੇ ਮੋਇਆਂ ਉਪਰ ਹੋਇ !

ਅਤੇ ਫੇਰ ਪੰਜਨਦ ਵੀ ਜਾਵਾਂ। ਇਹਦੇ ਨਾਲ-ਨਾਲ ਟੁਰਕੇ ਇਕ ਸਾਧੂ ਫਕੀਰ ਵਾਂਗ ਯਾਤਰਾ ਕਰਾਂ। ਕੀ ਇਹ ਗੱਲ ਸੰਭਵ ਹੈ ? ਪਰ ਕਿਵੇਂ ?

ਕਹਿੰਦੇ ਨੇ ਕਿ ਪੰਦਰਵੀਂ ਸਦੀ ਤਕ ਸਤਲੁਜ ਘੱਗਰ ਦੇ ਪਾੜ ਨੇੜਿਉਂ ਵਗਦਾ ਹੋਇਆ ਸਿੱਧਾ ਹੀ ਕੱਛ ਦੀ ਖਾੜੀ ਤਕ ਪੁਜਦਾ ਸੀ, ਪਰ ਹੌਲੀ-ਹੌਲੀ ਇਹਨੇ ਉੱਤਰ ਵਲ ਨੂੰ ਆਪਣਾ ਮੁਖ ਮੋੜਕੇ ਵਗਣਾ ਸ਼ੁਰੂ ਕਰ ਦਿਤਾ, ਅਤੇ ਪਿਛਲੇ ਢਾਈ ਸੌ ਵਰਿਆਂ ਤੋਂ ਮੌਜੂਦਾ ਰਾਹ ਵਿਚੋਂ ਹੀ ਲੰਘ ਰਿਹਾ ਹੈ। ਜਦੋਂ ਦਾ ਇਹਨੇ ਰਾਜਸਥਾਨ ਦਾ ਰਾਹ ਛਡਿਆ ਹੈ, ਉਹ ਭੋਇ ਬੇਕਾਰ ਹੋ ਗਈ ਹੈ, ਲੋਕ ਉਜੜ ਗਏ ਨੇ ਅਤੇ ਉਸ ਇਲਾਕੇ ਵਿਚ ਤਨ ਮਨ ਅਤੇ ਵਾਤਾਵਰਣ ਦੀ ਤਲਖੀ ਵਧ ਗਈ ਹੈ।

ਪਰ ਸਤਲੁਜ ਕੀ ਕਰਦਾ ? ਉਸ ਨੂੰ ਪਤਾ ਸੀ ਕਿ ਰੇਗਿਸਤਾਨ ਵਿਚੋਂ ਵਗਣ ਵਾਲੇ ਦਰਿਆ ਕਦੀ ਵੀ ਸਮੁੰਦਰ ਤਕ ਨਹੀਂ ਪੁਜਦੇ !

ਮੈਨੂੰ ਮਹਿਸੂਸ ਹੁੰਦਾ ਹੈ ਕਿ ਦਰਿਆ ਸਤਲੁਜ ਸਮੁਚੇ ਪੰਜਾਬੀਆਂ ਦੀ ਸੇਵਾ ਕਰਨ ਦਾ ਚਾਹਵਾਨ ਸੀ। ਇਸੇ ਕਰਕੇ ਹੀ ਦੇਸ਼ ਦੇ ਇੰਜਨੀਅਰਾਂ ਨੇ ਇਸ ਦੇ ਪਾਣੀਆਂ ਨੂੰ ਬਨ੍ਹੇ ਮਾਰਕੇ ਪੰਜਾਬ ਭਰ ਵਿਚ ਫੈਲਾ ਦਿਤਾ ਹੈ। ਹੁਣ ਤਾਂ ਪੰਜਾਬ ਦੀਆਂ ਮਹਿਕਦੀਆਂ ਫਸਲਾਂ ਵਿਚੋਂ ਸਤਲੁਜ ਦੇ ਪਾਣੀਆਂ ਦੀ ਲਿਸ਼ਕ ਮਹਿਸੂਸ ਹੁੰਦੀ ਹੈ, ਇਸ ਦੀ ਜਿੰਦ ਧੜਕਦੀ ਹੈ, ਧੜਕਣ ਦਾ ਅਹਿਸਾਸ ਹੁੰਦਾ ਹੈ। ਸਾਡੇ ਘਰ-ਘਰ ਜਿਹੜੀ ਬਿਜਲੀ ਲਿਸ਼ਕਦੀ ਹੈ, ਉਹ ਵੀ ਤਾਂ ਸਤਲੁਜ ਦੇ ਪਾਣੀਆਂ ਦੀ ਹੀ ਕਰਾਮਾਤ ਹੈ। ਕਰਾਮਾਤ ਹੋਰ ਕੀ ਚੀਜ਼ ਹੈ ?

ਪੰਜਾਬ ਤੋਂ ਬਾਹਰਲੇ ਲੋਕ ਵੀ ਸਤਲੁਜ ਦੇ ਪਾਣੀਆਂ ਤੋਂ ਫੈਜ਼ਯਾਬ ਹੋਣਾ ਚਾਹੁੰਦੇ ਨੇ। ਪਤਾ ਨਹੀਂ ਇਸ ਦੇ ਪਾਣੀ ਵਿਚ ਕਿੰਨਾ ਕੁ ਮੋਹ ਤੇ ਜਾਦੂ ਹੈ।

ਜਦੋਂ ਅਸੀਂ ਇਸ ਦੁਨੀਆ ਵਿਚ ਨਹੀਂ ਸਾਂ ਆਏ, ਇਹ ਦਰਿਆ ਉਦੋਂ ਵੀ ਆਪਣੀ ਮਟਕ ਨਾਲ ਵੱਗਦਾ ਸੀ। ਕਲ੍ਹ ਨੂੰ ਜਦੋਂ ਅਸਾਂ ਨਹੀਂ ਹੋਣਾ, ਇਨੇ ਫੇਰ ਵੀ ਆਪਣੀ ਰਫਤਾਰ ਨਹੀਂ ਛੱਡਣੀ !

ਸਤਲੁਜ ਦਰਿਆ ਦੀ ਵੀ ਆਪਣੀ ਇਕ ਮਰਿਯਾਦਾ ਹੈ। ਮਰਿਯਾਦਾ ਦੀ ਸੀਮਾ ਹੈ।

ਜਦੋਂ ਇਕ ਵਾਰ ਸਤਲੁਜ ਵਿਚ ਨਹਾਉਂਦਿਆ ਹੋਇਆਂ ਮੇਰੇ ਮਨ ਵਿਚ ਇਹ ਖਿਆਲ ਭਰ ਗਿਆ ਕਿ ਜ਼ਿੰਦਗੀ ਦਾ ਕੀ ਲਾਭ ਹੈ। ਬਸ ਨਿਰਾਸ਼ਾ ਨਾਲ ਲੜੀ ਜਾ ਲੜੀ ਜਾਵੋ। ਤਾਂ, ਉਸ ਵੇਲੇ ਮੈਂ ਬੜੀ ਬੇਦਿਲੀ ਨਾਲ ਆਪਣੇ ਆਪ ਨੂੰ ਸਤਲੁਜ ਦੀਆਂ ਛੱਲਾਂ ਦੇ ਹਵਾਲੇ ਕ ਦਿਤਾ ਸੀ। ਪਰ ਉਹਨੇ ਮੈਨੂੰ ਕਿਨਾਰਿਆਂ ਵਲ ਵਗਾ ਮਾਰਿਆ ਸੀ।

'ਖੁਦਕਸ਼ੀ !' ਉਸਦੀਆਂ ਛੱਲਾਂ ਦੀ ਗੁਰਾਹੱਟ ਮੈਨੂੰ ਕ ਰਹੀ ਸੀ। 'ਤੂੰ ਖੁਦਕਸ਼ੀ ਕਰਕੇ ਮੈਨੂੰ ਕਲੰਕਤ ਕਰਨਾ ਚਾਹੁੰਦਾ ਏ ?'

ਉਸ ਵੇਲੇ ਮੈਨੂੰ ਬੜੀ ਸ਼ਿਦੱਤ ਨਾਲ ਮਹਿਸੂਸ ਹੋਇਆ ਸੀ ਜਿਵੇਂ ਕਿ ਮੇਰੇ ਉਸ ਮਨਹੂਸ ਖਿਆਲ ਨਾਲ ਸਤਲੁਜ ਦ ਸਾਹ ਹੁਟ ਹੋਣ ਲਗ ਪਿਆ ਹੋਵੇ।

ਕਦੀ, ਵਿਸ਼ਿਸ਼ਟ ਰਿਸ਼ੀ ਪੁਤਰਾਂ ਦੇ ਸੋਗ ਕਰਕੇ ਜਦ ਇਸ ਦਰਿਆ ਵਿਚ ਡੁਬਣ ਲਈ ਕੁਦਿਆ ਸੀ, ਤਾਂ ਉ ਵੀ ਇਸ ਨੇ ਸੌ ਧਾਰਾਂ ਦਾ ਰੂਪ ਧਾਰਣ ਕਰਕੇ ਉਸ ਸਲਾਮਤੀ ਲਈ ਜਾਨ ਲੜਾਈ ਸੀ। ਬਸ ਉਦੋਂ ਤੋਂ ਇਹਦਾ ਨਾਂ ਹੋ ਗਿਆ : 'ਸੱਤੁਦਰੂ' !......ਜੋ ਕਿ ਸਮੇਂ ਬੀਤਣ ਨਾਲ 'ਸਤਲੁਜ' ਹੋ ਗਿਆ, ਪਰ ਇਹਦਾ ਗੁਣ ਰੂਪ ਨਹੀਂ ਬਦਲਿਆ।

ਸਪਿਤੀ ਨਦੀ ਤੋਂ ਲੈ ਕੇ ਬਿਆਸ ਤਕ, ਇਸਦੀ ਸਹਾਇਕ ਨਦੀਆਂ ਨੇ ਵੀ ਇਸਦੇ ਗੁਣਾਂ ਨੂੰ ਚਮਕਾਇ ਹੀ ਹੈ।

× × ×

ਮੇਰੇ ਪਿਤਾ ਜੀ ਪੁਲਾਂ ਦੇ ਮਹਿਕਮੇ ਵਿਚ ਮਿਸਤ ਸਨ ਅਤੇ ਉਹਨਾਂ ਨੇ ਸਮੁਚਾ ਜੀਵਨ ਦਰਿਆਵਾਂ ਕਿਨਾਰੇ ਪੁ ਦੀ ਉਸਾਰੀ ਵਿਚ ਗੁਜ਼ਾਰ ਦਿਤਾ ਸੀ। ਉਹ ਜ਼ਿੰਦਗੀ ਲੋਹੇ ਨਾਲ ਲੋਹਾ ਹੋ ਕੇ ਜੀਵੇ ਸਨ। ਪਰ ਹਰ ਵੇਲੇ ਦਰਿ ਦੇ ਪਾਣੀ ਦੀਆਂ ਛੱਲਾਂ ਵਾਂਗ ਥਿਰਕਦੇ ਸਨ, ਲਿਸ਼ਕ ਸਨ ਅਤੇ ਜੀਵੰਤ ਧੜਕਣ ਵਾਂਗ ਵਿਚਰਦੇ ਸਨ।

ਜਦੋਂ ਉਹਨਾਂ ਦੀ ਮੌਤ ਹੋਈ, ਤਦ ਵੀ ਉਹ ਇਕ ਤੇ ਹੀ ਕੰਮ ਕਰ ਰਹੇ ਸਨ। ਉਹਨਾਂ ਨਾਲ ਕੰਮ ਕਰਦੇ ਲੋ ਨੇ ਮੈਨੂੰ ਦਸਿਆ ਸੀ ਕਿ ਅੰਤਲੇ ਸਮੇਂ ਤੁਨ੍ਹਾਂ ਦੇ ਬੁਲ੍ਹਾਂ ਇਹ ਸ਼ਬਦ ਨਿਕਲੇ ਸਨ।

(ਬਾਕੀ ਦੇਖੋ ਸਫਾ ੫੭)

# ਦੂਸਰੀ ਬੋਲੀ

(ਖ਼ਲੀਲ ਜਿਬਰਾਨ)

ਆਪਣੇ ਜੰਮਣ ਦੇ ਤਿੰਨ ਦਿਨਾਂ ਪਿਛੋਂ ਜਦੋਂ ਮੈਂ ਰੇਸ਼ਮੀ ਪੰਘੂੜੇ ਵਿਚ ਲੇਟਿਆ ਆਲੇ-ਦੁਆਲੇ ਦੀ ਨਵੀਂ ਦੁਨੀਆਂ ਨੂੰ ਹੈਰਾਨੀ ਨਾਲ ਵੇਖ ਰਿਹਾਂ ਸਾਂ, ਤਾਂ ਮੇਰੀ ਅੰਮੀ ਨੇ ਆਇਆ ਨੂੰ ਪੁਛਿਆ, "ਕਿਹੋ ਜਿਹਾ ਏ ਮੇਰਾ ਲਾਲ ?"

ਆਇਆ ਨੇ ਉੱਤਰ ਦਿੱਤਾ, "ਬੇਗਮ, ਬੱਚਾ ਬੜਾ ਈ ਚੰਗਾ ਏ, ਮੈਂ ਇਹਨੂੰ ਤਿੰਨ ਵਾਰ ਦੁੱਧ ਪਿਲਾਇਆ ਏ । ਮੈਂ ਅੱਜ ਤਕ ਇਹੋ ਜਿਹਾ ਬੱਚਾ ਨਹੀਂ ਵੇਖਿਆ ਜੋ ਏਨਾ ਖ਼ੁਸ਼ ਹੋਵੇ ।"

ਮੈਂ ਬੇਕਰਾਰ ਹੋ ਕੇ ਚੀਕ ਉਠਿਆ, "ਅੰਮੀਂ ਇਹ ਸੱਚ ਨਹੀਂ ਹੈ, ਕਿਉਂਕਿ ਮੇਰਾ ਵਿਛਾਉਣਾ ਸਖ਼ਤ ਹੈ ਅਤੇ ਮੈਂ ਜਿਹੜਾ ਦੁੱਧ ਪੀਤਾ ਹੈ, ਉਹ ਮੈਨੂੰ ਕੌੜਾ ਲੱਗਦਾ ਹੈ ਅਤੇ ਛਾਤੀ ਦੀ ਬੋ ਮੇਰੇ ਲਈ ਇਕ ਮੁਸੀਬਤ ਹੈ । ਮੈਂ ਤਕਲੀਫ਼ 'ਚ ਹਾਂ ।"

ਪਰ ਮੇਰੀ ਗੱਲ ਨਾ ਮੇਰੀ ਅੰਮੀਂ ਸਮਝ ਸਕੀ ਅਤੇ ਨਾ ਮੇਰੀ ਆਇਆ । ਕਿਉਂਕਿ ਮੈਂ ਜਿਹੜੀ ਬੋਲੀ 'ਚ ਬੋਲ ਰਿਹਾ ਸਾਂ, ਉਹ ਇਸ ਦੁਨੀਆਂ ਦੀ ਬੋਲੀ ਨਹੀਂ ਸੀ, ਸਗੋਂ ਉਸ ਦੁਨੀਆਂ ਦੀ ਸੀ ਜਿਥੋਂ ਮੈਂ ਆਇਆ ਸਾਂ ।

ਇਕੀਵੀਂ ਦਿਨ ਸਾਡੇ ਘਰ ਇਕ ਮੁਲਾਂ ਆਇਆ ਅਤੇ ਉਸ ਨੇ ਮੇਰੀ ਮਾਂ ਨੂੰ ਆਖਿਆ, "ਤੈਨੂੰ ਖ਼ੁਸ਼ ਹੋਣਾ ਚਾਹੀਦਾ ਹੈ, ਕਿਉਂਕਿ ਤੇਰਾ ਪੁੱਤਰ ਜਮਾਂਦਰੂ ਮੁਸਲਮਾਨ ਹੈ ।"

ਮੈਨੂੰ ਹੈਰਾਨੀ ਹੋਈ ਅਤੇ ਮੈਂ ਮੁਲਾਂ ਨੂੰ ਆਖਿਆ, "ਫੇਰ ਤੇਰੀ ਮਾਂ ਨੂੰ ਅਫ਼ਸੋਸ ਹੋਣਾ ਚਾਹੀਦਾ, ਕਿਉਂਕਿ ਤੂੰ ਜਮਾਂਦਰੂ ਮੁਸਲਮਾਨ ਨਹੀਂ ਸੀ ।" ਪਰ ਮੁਲਾਂ ਵੀ ਮੇਰੀ ਬੋਲੀ ਸਮਝ ਨਾ ਸਕਿਆ ।

ਮੈਂ ਚੀਕ ਉਠਿਆ, "ਇਹ ਗ਼ਲਤ ਭਵਿਖਬਾਣੀ ਹੈ, ਕਿਉਂਕਿ ਮੈਂ ਇਕ ਗਾਇਕ ਤੋਂ ਇਲਾਵਾ ਹੋਰ ਕੁਝ ਨਹੀਂ ਬਣਾਂਗਾ ।" ਪਰ ਉਦੋਂ ਵੀ ਮੇਰੀ ਬੋਲੀ ਕਿਸੇ ਦੀ ਸਮਝ ਨਾ ਆਈ ਅਤੇ ਮੈਨੂੰ ਬੜੀ ਹੈਰਾਨੀ ਹੋਈ । ਅੱਜ ਮੇਰੀ ਉਮਰ ਤੇਤੀਆਂ ਸਾਲਾਂ ਦੀ ਹੈ, ਮੇਰੀ ਅੰਮੀਂ ਆਇਆ ਅਤੇ ਮੁੱਲਾਂ—ਸਭ ਮਰ ਚੁੱਕੇ ਹਨ, ਪਰ ਉਹ ਜੋਤਸ਼ੀ ਹਾਲੇ ਤਕ ਜਿਉਂਦਾ ਹੈ ਅਤੇ ਕੱਲ ਉਹ ਮੈਨੂੰ ਮਸੀਤ ਦੇ ਦਰਵਾਜ਼ੇ ਕੋਲ ਮਿਲਿਆ । ਜਦੋਂ ਅਸੀਂ ਇਕ ਦੂਸਰੇ ਨਾਲ ਗੱਲਾਂ ਕਰ ਰਹੇ ਸਾਂ, ਤਾਂ ਉਸਨੇ ਕਿਹਾ, "ਮੈਂ ਸ਼ੁਰੂ ਤੋਂ ਹੀ ਜਾਣਦਾ ਸਾਂ ਕਿ ਤੂੰ ਇਕ ਗਾਇਕ ਬਣੇਗਾ ਅਤੇ ਮੈਂ ਤੇਰੇ ਬਚਪਨ ਵਿਚ ਵੀ ਏਹੋ ਭਵਿਖਬਾਣੀ ਕੀਤੀ ਸੀ ।"

ਮੈਂ ਉਸਦੀ ਗਲ ਤੇ ਯਕੀਨ ਕਰ ਲਿਆ, ਕਿਉਂਕਿ ਹੁਣ ਮੈਂ ਆਪ ਆਪਣੀ ਬੋਲੀ ਭੁਲ ਚੁਕਿਆ ਹਾਂ ।

—ਮੱਖਣ ਸਿੰਘ



ਰਾਜਧਾਨੀ ਦੀ ਚਿਠੀ

# ਪ੍ਰੇਤ–ਪਰਛਾਵੇਂ

ਪ੍ਰੀਤਮ ਸਿੰਘ ਪੰਛੀ

ਅੱਜ ਕਲ ਰਾਜਧਾਨੀ ਵਿਚ ਪ੍ਰੇਤ-ਪਰਛਾਵੇਂ ਮੰਡਲਾ ਰਹੇ ਹਨ।

ਇਮਤਿਹਾਨ ਨੇੜੇ ਸਨ। ਹੁਣ ਬੱਚਿਆਂ ਦੇ ਪੜ੍ਹਣ ਦੇ ਦਿਨ ਹਨ, ਖੇਡਣ ਦੇ ਘੱਟ। ਇਹੋ ਸੋਚਕੇ ਆਪਣੇ ਦਸ ਸਾਲ ਦੇ ਬੱਚੇ ਨੂੰ ਪੜ੍ਹਣ ਵਲ ਜ਼ਿਆਦਾ ਧਿਆਨ ਦੇਣ ਲਈ ਕਿਹਾ ਸੀ।

'ਪਾਪਾ, ਮੈਂ ਕਿਉਂ ਪੜ੍ਹਾਂ ? ਉਂਜ ਹੀ ਪਾਸ ਹੋ ਕੇ ਜੇ ਦਿਖਾ ਦਿਆਂ ?'

ਮੈਂ ਭੌਰ ਭੌਰ ਉਸ ਦੇ ਮੂੰਹ ਵਲ ਵੇਖਦਾ ਰਹਿ ਗਿਆ।

'ਉਹ ਕਿਵੇਂ ?'

'ਮੈਨੂੰ ਇਕ ਕਿਲੋ ਲੱਡੂ ਲੈ ਦਿਓ—ਬਸ।'

'ਮੈਂ ਚੌਂਕ ਗਿਆ। ਸੁਪਨੇ ਵਿਚ ਨਹੀਂ ਸੀ ਸੋਚਿਆ ਕਿ ਮੇਰਾ ਇਹ ਬੱਚਾ ਕੋਈ ਅਜਿਹਾ ਜੁਆਬ ਦੇਵੇਗਾ। ਨਵੀਂ ਨਸਲ ਨੂੰ ਇਨ੍ਹਾਂ ਗੱਲਾਂ ਤੋਂ ਦੂਰ ਰਖਣ ਦਾ ਮੇਰਾ ਸੰਕਲਪ ਪਾਣੀ-ਪਾਣੀ ਹੁੰਦਾ ਦਿਖਾਈ ਦਿਤਾ। ਇਕ ਪ੍ਰੇਤ-ਪਰਛਾਵਾਂ ਮੇਰੇ ਘਰ ਵਿਚ ਘੁਮਦਾ ਦਿਖਾਈ ਦੇਣ ਲੱਗਾ। ਇਕ ਕਰਾਰੀ ਚਪੇੜ ਪਈ। ਜਿਵੇਂ ਮੇਰਾ ਹੀ ਪੁੱਤਰ ਮੈਨੂੰ ਕਹਿ ਰਿਹਾ ਸੀ—'ਆਪਣੇ ਦੇਸ਼ ਦੀ ਨਾੜੀ ਨੂੰ ਤਾਂ ਮੈਂ ਤੁਹਾਡੇ ਨਾਲੋਂ ਜ਼ਿਆਦਾ ਪਛਾਣਦਾ ਹਾਂ।'

ਸੰਜੋਗ ਦੀ ਗੱਲ ਸਮਝੋ—ਦਿਨ ਭਰ ਮਿਤਰ-ਮੰਡਲੀ ਵਿਚ ਰੰਗਾ ਰੰਗ ਦੇ ਅਜੀਬ ਘਪਲਿਆਂ ਦੀਆਂ ਗੱਲਾਂ ਸੁਣਦਾ ਆਇਆ ਸੀ। ਉਹ ਸਾਰੀਆਂ ਮੇਰੇ ਦਿਮਾਗ ਵਿਚ ਅਜੇ ਤਕ ਚੰਬੜੀਆਂ ਹੋਈਆਂ ਸਨ। ਅਜਿਹਾ ਲੱਗ ਰਿਹਾ ਸੀ ਕਿ ਕੌੜੀਮਲ ਪੰਸਾਰੀ ਤੋਂ ਲੈ ਕੇ ਧਰਮ ਪਾਲ ਸਿੰਘ ਦੇ ਪਰਛਾਵੇਂ ਹਰ ਜਗ੍ਹਾ ਮੰਡਲਾ ਰਹੇ ਹਨ।

ਕੌੜੀ ਮਲ ਸਾਨੂੰ ਜੀਵਨ ਦਾਨ ਦੇਣ ਵਾਲੇ ਸੂਖਮ ਪਦਾਰਥਾਂ ਵਿਚ ਸੂਖਮਤਾ ਨਾਲ ਮਿਲਾਵਟ ਕਰਨ ਦੇ ਧਨੀ ਹਨ ਤਾਂ ਠੇਕੇਦਾਰ ਧਰਮ ਪਾਲ ਸਿੰਘ ਸੀਮੈਂਟ ਦੇ ਥੈਲਿਆਂ ਦੇ ਥੈਲੇ ਜ਼ਮੀਨ ਦੌੜ ਕਰ ਦੇਣ ਵਿਚ ਮਾਹਰ। ਵਿਕਾਸ ਕਰ ਰਹੇ ਦੇਸ਼ ਦੇ ਇਨ੍ਹਾਂ ਉਸਰਈਆਂ ਨੂੰ ਕੋਈ ਪੁੱਛਣ ਵਾਲਾ ਨਹੀਂ ਹੈ। ਇਹ ਕੌੜੀ ਮਲ ਤੋਂ ਕਰੋੜੀ ਮਲ ਅਤੇ ਧਰਮ ਪਾਲ ਸਿੰਘ ਤੋਂ ਧਨਵਾਨ ਸਿੰਘ ਦੇਖਦੇ ਹੀ ਦੇਖਦੇ ਬਣ ਗਏ...। ਪਰ ਮੇਰੇ ਬੱਚੇ ਨੇ ਮੇਰੇ ਦਿਮਾਗ ਇਕ ਨਵਾਂ ਬੋਝ ਲੱਦ ਦਿਤਾ ਜਿਸ ਨਾਲ ਮੈਂ ਲੁਕਿਆ ਜਾ ਰਿਹਾ ਸਾਂ।

ਹੋਰਨਾਂ ਲੋਕਾਂ ਵਾਂਗ ਮੈਂ ਵੀ ਆਪਣੇ ਬੱਚੇ ਦੀ ਹਰੇਕ ਗੱਲ ਵਿਚ ਬੁੱਧੀ ਮਾਨੀ ਦੇਖ ਕੇ ਸੋਚਣ ਲਈ ਮਜਬੂਰ ਹੋ ਜਾਂਦਾ ਹਾਂ ਕਿ ਪਤਾ ਨਹੀਂ, ਮੇਰਾ ਬੱਚਾ ਹੀ ਦੇਸ਼ ਦਾ ਆਉਣ ਵਾਲਾ ਪ੍ਰਧਾਨ ਮੰਤਰੀ ਨਿਕਲ ਆਵੇ ? ਭਵਿੱਖ ਦੇ ਗਰਭ ਵਿਚ ਕੀ ਛੁਪਿਆ ਹੈ, ਕਿਸ ਨੇ ਦੇਖਿਆ ਹੈ ? ਦੁਨੀਆਂ ਦੇ ਦਰਜਨਾਂ ਪ੍ਰਧਾਨ ਮੰਤਰੀਆਂ ਦੀਆਂ ਅਜਿਹੀਆਂ ਮਿਸਾਲਾਂ ਮੇਰੇ ਮਨ ਦੇ ਕਿਸੇ ਕੋਨੇ ਵਿਚ ਸੁੰਗੜੀਆਂ ਬੈਠੀਆਂ ਹਨ।

ਉਸ ਰਾਤ ਨੀਂਦ ਨੇ ਅੱਖਾਂ ਵਿਚ ਟਿਕਣ ਦਾ ਨਾਮ ਨਹੀਂ ਲਿਆ। ਨੀਂਦ ਘਪਲਿਆਂ ਦੀ ਕਾਲੀ ਵਾਦੀ ਵਿਚ ਭਟਕਦੀ ਰਹੀ ਅਤੇ ਕਵੀ ਪ੍ਰੇਤ-ਪਰਛਾਵੇ ਮੇਰੇ ਦਿਮਾਗ ਦੀਆਂ ਨਸਾਂ ਨੂੰ ਅਕੜਾਉਂਦੇ ਰਹੇ।

ਅਚਾਨਕ ਦਿਮਾਗ ਵਿਚ ਇਹ ਖਿਆਲ ਉਭਾਸਰਿਆ ਕਿ ਮੈਂ ਬੱਚੇ ਦੇ ਮਨ ਦੀ ਹਾਲਤ ਲਈ ਇਕ ਸਕੂਲ ਦੇ ਅਧਿਆਪਕ ਨੂੰ ਕਿਵੇਂ ਦੋਸ਼ੀ ਠਹਿਰਾ ਸਕਦਾ ਹਾਂ ? ਕਸੂਰ ਉਹਨਾਂ ਅਖਬਾਰਾਂ ਦਾ ਵੀ ਹੈ ਜਿਨ੍ਹਾਂ ਵਿਚ ਨਿਤ ਨਵੇਂ ਦਿਨ ਘਪਲਿਆਂ ਦੀ ਚਰਚਾ ਹੁੰਦੀ ਹੈ।

ਘਪਲੇ—ਲੱਖਾਂ, ਕਰੋੜਾਂ ਅਰਬਾਂ ਦੇ ਘਪਲੇ—ਸਮੱਗ-ਲਿੰਗ, ਚਰਸ ਦੇ ਘਪਲੇ, ਕਾਰਖਾਨਿਆਂ ਦੇ ਘਪਲੇ ਚੀਨੀ ਮਿਲਾਂ ਅਤੇ ਅਨਾਜ ਭੰਡਾਰਾਂ ਦੇ ਘਪਲੇ। ਘਪਲਿਆਂ ਦਾ ਅੰਤ-ਹੀਨ ਸਿਲਸਿਲਾ।

ਫ਼ਿਰ ਮੈਂ ਸੋਚਣ ਲੱਗਾ, ਅਖਬਾਰ ਵਿਚ ਪੜਨ ਨੂੰ ਹੋਰ ਵੀ ਵੱਡੀਆਂ-ਵੱਡੀਆਂ ਗੱਲਾਂ ਹਨ। ਕਾਲੇ-ਗੋਰਿਆਂ ਦੇ ਸੰਘਰਸ਼ ਦੀਆਂ ਖਬਰਾਂ ਹਨ। ਆਪਣੇ ਦੇਸ਼ ਵਿਚ ਫਿਰਕੂ ਫਸਾਦਾਂ ਸੁਲਗ ਰਹੀ ਅੱਗ ਹੈ, ਸਤਿਆਗ੍ਰਿਹ, ਪ੍ਰਦਰਸ਼ਨ ਹਨ ਅਤੇ ਪੜਤਾਲਾਂ ਹਨ। ਕੌਮੀ ਚਰਿਤਰ ਨੂੰ ਦੋਸ਼ੀ ਠਹਿਰਾਉਂਦਾ ਮੈਂ ਮਿਤਰ-ਮੰਡਲੀ ਦੀਆਂ ਭੇਤ ਖੋਲ੍ਹਣ ਵਲੀਆਂ ਗੱਲਾਂ ਤੇ ਜਾ ਪੁੱਜਾ।...ਚੁੰਗੀ ਵਿਭਾਗ ਦਾ ਨਾਮ ਤਾਂ ਤੁਸੀਂ ਸੁਣ ਹੀ ਰਖਿਆ ਹੋਵੇਗਾ। ਮਾਲ ਨਾਲ ਲੱਦੇ ਟਰੱਕ ਬਿਨਾਂ ਕਿਸੇ ਰੁਕਾਵਟ ਦੇ ਰਾਜਾਂ ਦੀਆਂ ਹੱਦਾ ਦੇ ਆਰ-ਪਾਰ ਹੋ ਜਾਂਦੇ ਹਨ। ਸ਼ਾਮ ਹੁੰਦਿਆਂ ਹੀ ਆਪਣੀ ਨੇਕ ਕਮਾਈ ਨੂੰ ਬੜੀ ਈਮਾਨ-ਦਾਰੀ ਨਾਨ ਵੰਡ ਲਿਆ ਜਾਂਦਾ ਹੈ। ਇਸ ਨੇਕ ਕਮਾਈ ਵਿਚ ਫਲ ਅਤੇ ਸਬਜ਼ੀਆਂ ਅਲੱਗ ਹੁੰਦੇ ਹਨ।

...ਨਹੀਂ ਜੀ, ਇਹ ਕੀ ਘਪਲਾ ਹੋਇਆ ? ਇਹ ਤਾਂ ਸਿਰਫ ਕੌਮੀ ਚਰਿਤਰ ਦੀ ਗਿਰਾਵਟ ਦਾ ਇਕ ਪ੍ਰਤੀਕਰਮ ਹੈ। ਦਿੱਲੀ ਵਰਗੇ ਮਹਾਂ-ਨਗਰ ਵਿਚ ਅਜਿਹੇ ਸਾਧਾਰਨ ਪ੍ਰਤੀ-ਕਰਮਾਂ ਦਾ ਕੀ ਮੁੱਲ ? ਜਿਥੇ ਸਰਕਾਰੀ ਦਫਤਰਾਂ ਵਿਚ ਹਜ਼ਾਰਾਂ ਲਾਵਾਰਿਸ ਫਾਈਲਾਂ ਸਿਸਕਦੀਆਂ ਮਿਲਦੀਆਂ ਹੋਣ।

ਇਹ ਗੱਲਾਂ ਤਾਂ ਪ੍ਰਸੰਗ ਵਸ ਸਾਹਮਣੇ ਆ ਗਈਆਂ। ਗੱਲ ਸੀ ਮਾਸੂਮ ਬੱਚੇ ਦੇ ਨਵੇਂ ਗਿਆਨ ਦੀ। ਮੈਂ ਭੁੱਲ ਗਿਆ ਸੀ ਕਿ ਮੈਂ ਇਕ ਵਿਕਾਸ ਕਰ ਰਹੇ ਦੇਸ਼ ਦਾ ਨਿਵਾਸੀ ਹਾਂ। ਵਿਕਸਤ ਦੇਸ਼ ਦਾ ਨਿਵਾਸੀ ਹੁੰਦਾ ਤਾਂ ਬੱਚੇ ਦੀ ਮੈਲ ਮੈਨੂੰ ਕਦੇ ਬੇਚੈਨ ਨਾ ਬਣਾਉਂਦੀ। ਰੋਜ਼ ਲੀਡਰਾਂ ਦੇ ਭਾਸ਼ਣ ਮੈਂ ਸੁਨਦਾ ਆ ਰਿਹਾ ਹਾਂ ਕਿ ਵਿਕਾਸ ਕਰ ਰਹੇ ਦੇਸ਼ ਵਿਚ ਅਜਿਹੀਆਂ ਛੋਟੀਆਂ ਛੋਟੀਆਂ ਗੱਲਾਂ ਹੋਣਾ ਮਾਮੂਲੀ ਸਮਝਿਆ ਜਾਂਦਾ ਹੈ। ਮੁਸ਼ਕਲਾਂ ਦੇ ਬਾਵਜੂਦ ਨਵਾਂ ਭਾਰਤ ਜਨਮ ਲੈ ਰਿਹਾ ਹੈ। ਨਵੀਂ ਨਸਲ ਵੱਧ ਫੁੱਲ ਰਹੀ ਹੈ ਜਿਸ ਵਿਚ ਦੀ ਦੇਸ਼ ਦੇ ਆਉਣ ਵਾਲੇ ਪ੍ਰਧਾਨ ਮੰਤਰੀ ਬਣਨ ਦੀਆਂ ਸਾਰੀਆਂ ਅਲਾਮਤਾਂ ਮੌਜੂਦ ਹਨ।

ਸੋਚਿਆ, ਸਵੇਰ ਨੂੰ ਉਠਦਿਆਂ ਹੀ ਬੱਚੇ ਨੂੰ ਆਖਾਂਗਾ—ਪੁੱਤਰ ! ਦੇਸ਼ ਦਾ ਆਉਣ ਵਾਲਾ ਪ੍ਰਧਾਨ ਮੰਤਰੀ ਬਣਨ ਦੀਆਂ ਸਾਰੀਆਂ ਅਲਾਮਤਾਂ ਤੇਰੇ ਵਿਚ ਮੌਜੂਦ ਹਨ।

—ਹੋਰ ਸੁਣੋ ! ਸਰਕਾਰ ਦਾ ਇਕ ਸਿਹਤ ਮਹਿਕਮਾਂ ਹੈ ਜੋ ਜਨਤਾ ਦੀ ਸਿਹਤ ਲਈ ਜੁਆਬ ਦੇਂਦਾ ਹੈ। ਉਸਦੀ ਡਿਸਪੈਂਸਰੀ ਵਿਚ ਡਾਕਟਰ ਹਨ ਤਾਂ ਦਵਾਈਆਂ ਨਹੀਂ ਦੋਨੋ ਹਨ ਤਾਂ ਡਾਕਟਰ ਆਪਣਾ ਫ਼ਰਜ਼ ਨਿਭਾ ਰਿਹਾ ਹੁੰਦਾ ਹੈ ਅਤੇ ਦਵਾਈਆਂ ਬਾਜ਼ਾਰ ਵਿਚ ਵਿਕ ਰਹੀਆਂ ਹੁੰਦੀਆਂ ਹਨ।



# ਖੇਡ ਮੈਦਾਨਾਂ ਦੀ ਦੁਰਦਸ਼ਾ

**ਤ੍ਰਿਲੋਚਨ ਸਿੰਘ**

'ਜਿਸ ਦਿਨ ਅਸੀਂ ਆਪਣੇ ਖੇਡ ਮੈਦਾਨਾਂ ਦੀ, ਆਪਣੇ ਪਿੜਾਂ ਤੇ ਗਰਾਊਂਡਾਂ ਦਾ ਸਤਿਕਾਰ ਕਰਨਾ ਸਿਖ ਲਿਆ ਤਾਂ ਖੇਡਾਂ ਵਿਚ ਸਾਡੀ ਦੁਰਦਸ਼ਾ ਏਨੀ ਨਹੀਂ ਹੋਵੇਗੀ।'

'ਹਾਂ ! ਖੇਡ ਲਈ ਯੋਗ ਵਾਤਾਵਰਨ ਤੇ ਮਾਨਸਿਕ ਪਰਵਿਰਤੀ ਪੈਦਾ ਕਰਨ ਲਈ ਇਹ ਜ਼ਰੂਰੀ ਹੀ ਲਗਦਾ ਹੈ।'

'ਨਹੀਂ ਨਹੀਂ ਕੇਵਲ ਰੁਹਜਾਨ ਪੈਦਾ ਕਰਨ ਦੀ ਹੀ ਗਲ ਨਹੀਂ ਸਗੋਂ ਖੇਡ ਲਈ ਇਹ ਬੁਨਿਆਦੀ ਸ਼ਰਤ ਹੈ। ਸਭ ਤੋਂ ਪਹਿਲੀ ਲੋੜ ਹੈ।'

ਇਹ ਸ਼ਬਦ ਮੇਰੇ ਇਕ ਅਜ਼ੀਜ਼ ਖੇਡ ਪੁਜਾਰੀ ਦੋਸਤ ਅਜੀਤ ਸਿੰਘ ਮਾਲੜੀ ਦੇ ਸਨ। ਉਹ ਪੰਜਾਬ ਦੇ ਪੁੰਗਰਦੇ ਕਬੱਡੀ ਖਿਡਾਰੀਆਂ ਨੂੰ ਨੈਸ਼ਨਲ ਸਕੂਲ ਖੇਡਾਂ ਵਿਚ ਭੇਜਣ ਲਈ ਟ੍ਰੇਨਿੰਗ ਦੇ ਰਿਹਾ ਸੀ। ਕੌਡਿਆਲ ਕਾਫੀ ਸੁਹਣੇ ਲਿਸ਼ਕਦੇ ਜੁਸਿਆਂ ਵਿਚ ਪਿੜ ਤੋਂ ਬਾਹਰ ਖੜੇ ਸਨ। ਖੇਡ ਸ਼ੁਰੂ ਹੋਣ ਤੇ ਉਹ ਵਾਰੀ ਵਾਰੀ ਆਉਂਦੇ...ਕੋਚ ਦੇ ਪੈਰੀਂ ਹੱਥ ਲਾ ਕੇ ਉਹ ਪਿੜ ਨੂੰ ਡੰਡੌਤ ਕਰਦੇ—ਉਸ ਦੀ ਮਿੱਟੀ ਨੂੰ ਮੱਥੇ ਨਾਲ ਲਗਾਂਦੇ...ਚੁੰਮਦੇ ਤੇ ਪਿੜ ਵਿਚ ਕੁੱਦ ਪੈਂਦੇ।

'ਮੇਰਾ ਕੋਈ ਖਿਡਾਰੀ ਜੁੱਤੀ ਪਾ ਕੇ ਪਿੜ ਦੀਆਂ ਹੱਦਾਂ ਵਿਚੋਂ ਨਹੀਂ ਲੰਘੇਗਾ.. ਇਹ ਮੇਰਾ ਵਿਸ਼ਵਾਸ਼ ਹੈ...।'

ਪਿੜ ਦੀ ਪੂਜਾ ? ਮੇਰੇ ਲਈ ਇਹ ਨਵੀਂ ਗਲ ਸੀ... ਤੇ ਫਿਰ ਮੇਰੀਆਂ ਅੱਖਾਂ ਅਗੋਂ ਪੰਜਾਬ ਦੇ ਕਈ ਖੇਡ ਮੈਦਾਨ ਤੇ ਸਟੇਡੀਅਮ ਲੰਘ ਗਏ ਜਿਨ੍ਹਾਂ ਵਿਚ ਬਸ ਪੈੜਾਂ ਹੀ ਪੈੜਾਂ ਪਈਆਂ ਸਨ। ਕੋਈ ਮੋੜਨ ਵਾਲਾ ਨਹੀਂ ਸੀ...ਤੇ ਕੋਈ ਮੁੜਨ ਵਾਲਾ ਵੀ ਨਹੀਂ ਸੀ !

ਪੰਜਾਬ ਦਾ ਗੌਰਵ ਮਈ ਖੇਡ ਅਦਾਰਾ ਸਪੋਰਟਸ ਕਾਲਿਜ...ਤੇ ਉਸ ਦੇ ਟ੍ਰੈਕ ਅਤੇ ਗਰਾਊਂਡਾਂ ਵਿਚ ਚੁਗਦੇ ਡੰਗਰ ਜਿਵੇਂ ਕੋਈ ਸ਼ਾਮਲਾਟ ਹੋਵੇ। ਕੋਈ ਰੁਕਾਵਟ ਨਹੀਂ, ਕੋਈ ਕੰਡੇਦਾਰ ਤਾਰ ਨਹੀਂ, ਕੋਈ ਹੈੱਜ ਨਹੀਂ। ਹਾਕੀ ਗਰਾਊਂਡ ਪੈੜਾਂ ਨਾਲ ਲੀਕੋ ਲੀਕ ਹੋਈ ਪਈ ਹੈ ਜਿਵੇਂ ਗਰਾਊਂਡ ਨਹੀਂ ਸਗੋਂ ਕੋਈ ਰਾਹ-ਰਾਹ ਹੋਵੇ.. ਟੁੱਟੇ ਹੋਏ ਪੋਲ...ਡੰਗਰਾਂ ਦੇ ਖੁਰਾਂ ਨਾਲ ਦਾਗੋ ਦਾਗੀ ਹੋਇਆ ਫੁਟਬਾਲ ਦਾ ਮੈਦਾਨ ਜਿਵੇਂ ਕਿਸੇ ਸੁੰਦਰ ਚਿਹਰੇ ਉਪਰ ਮਾਤਾ ਦੇ ਦਾਗ ਬਣੇ ਹੋਣ।

ਕੀ ਅਜਿਹੀਆਂ ਗਰਾਊਂਡਾਂ ਵਿਚ ਖੇਡਾਂ ਦੀ ਟ੍ਰੇਨਿੰਗ ਦਿਤੀ ਜਾ ਸਕਦੀ ਹੈ। ਕੀ ਖਿਡਾਰੀ ਆਪਣੇ ਗਿੱਟੇ ਗੋਡਿਆਂ ਨੂੰ ਮੋਚ ਦਿਤੇ ਬਿਨਾਂ ਇਸ ਵਿਚ ਦੌੜ ਸਕਦਾ ਹੈ। ਕੀ ਉਹ ਬਾਲ ਦਾ ਸਹੀ ਤੇ ਠੀਕ ਅਨੁਮਾਨ ਲਗਾ ਸਕਦਾ ਹੈ ਕਿ ਕਿਸ ਕੋਣ ਤੋਂ ਉਹ ਆ ਰਿਹਾ ਹੈ ਤੇ ਹਿਟ ਕਰਨ ਤੇ ਕਿਸ ਕੋਣ ਵਲ ਜਾ ਟੱਕਰਾਏਗਾ ? ਕੀ ਅਜਿਹੀ ਸਥਿਤੀ ਵਿਚ ਉਹ ਬਾਲ ਦੀ ਸਪੀਡ ਅਤੇ ਆਪਣੀ ਸਪੀਡ ਵਿਚ ਲੁੜੀਂਦਾ ਸੁਮੇਲ ਤੇ ਤਾਲ ਮੇਲ ਪੈਦਾ ਕਰ ਸਕਦਾ ਹੈ ? ਕੀ ਉਸ ਦੀ ਹਾਕੀ ਇਨ੍ਹਾਂ ਨਿਵਾਣਾਂ ਤੇ ਉਭਾਰਾਂ ਵਿਚ ਉਹ ਫੁਰਤੀ ਦਖਾ ਸਕੇਗੀ ਜਿਹੜੀ ਐਸਟਰੋ—ਟਰਫ਼ ਉਪਰ ਪੈਦਾ ਕੀਤੀ ਜਾ ਸਕਦੀ ਹੈ ? ਕੀ ਟਰੈਕ ਵਿਚੋਂ ਦੌੜਾਕ ਦੇ ਕਿੱਲਾਂ ਵਾਲੇ ਬੂਟ ਉਸ ਦੇ ਮਨ ਤੇ ਪੈਰਾਂ ਦੇ ਸੁਮੇਲ ਨੂੰ ਕਾਇਮ ਰੱਖ ਸਕਣਗੇ ? ਜੇ ਇਨ੍ਹਾਂ ਪ੍ਰਸ਼ਨਾਂ ਦੇ ਉੱਤਰ ਨਹੀਂ ਵਿਚ ਹੀ ਹਨ ਤਾਂ ਫਿਰ ਕੀ ਅਸੀਂ ਹਨੇਰੇ ਵਿਚ ਹੀ ਨਹੀਂ ਭਟਕ ਰਹੇ ? ਕਿਥੇ ਸਾਡੇ ਇਹ ਅਣਗੌਲੇ ਖੇਡ ਮੈਦਾਨ ਤੇ ਰੇਤਲੇ ਜਿਹੇ ਟਰੈਕ ਤੇ ਕਿਥੇ ਐਸਟਰੋ--ਟਰਫ਼ ਅਤੇ ਰਬੜ ਦੇ ਟਰੈਕ !

ਅਸੀਂ ਸਟੇਡੀਅਮ ਉਸਾਰੀ ਲਈ ਫੀਤੇ ਕੱਟਣ ਦੀ ਜਾਚ ਤਾਂ ਸਿਖ ਲਈ ਹੈ ਪਰ ਉਨ੍ਹਾਂ ਦੀ ਠੀਕ ਰਾਖੀ ਤੇ ਵਿਕਾਸ ਵੱਲ ਉੱਕਾ ਧਿਆਨ ਨਹੀਂ ਦਿਤਾ—ਬੇ-ਲੋੜੀਆਂ ਥਾਵਾਂ ਤੇ ਸਟੇਡੀਅਮ ਉਸਾਰੇ ਜਾ ਰਹੇ ਹਨ। ਉਸਾਰੀ ਪਿਛੋਂ ਉਨ੍ਹਾਂ ਵਿਚ ਡੰਗਰ ਚਰਦੇ ਹਨ। ਕਿਧਰੇ ਵਰ੍ਹੇ ਛਮਾਹੀ ਪਿਛੋਂ ਇਕ ਅਧ ਟੂਰਨਾਮੈਂਟ ਵੀ ਹੋ ਜਾਂਦਾ ਹੈ। ਡਿਗ-ਡਿਗ ਪੈਂਦੀਆਂ ਇੱਟਾਂ ਸਾਨੂੰ ਉਦਘਾਟਨ ਸਮਾਰੋਹ ਦੀ ਸ਼ਾਨ ਤੇ ਝੰਡੀਆਂ ਦੀ ਯਾਦ ਜ਼ਰੂਰ ਤਾਜ਼ਾ ਕਰਾ ਜਾਂਦੀਆਂ ਹਨ।

ਪੰਜਾਬ ਵਿਚ ਬੜੇ ਗਿਣਵੇਂ ਮਿਣਵੇਂ ਸਟੇਡੀਅਮ ਹਨ। ਗਰਾਊਂਡਾਂ ਦੀ ਘਾਟ ਹੈ। ਕਾਫੀਆਂ ਥਾਵਾਂ ਤੇ ਗਰਾਊਂਡਾਂ

ਦੀਆਂ ਗਿਣੀਆਂ ਵੀ ਪੂਰੀਆਂ ਨਹੀਂ । ਇਮਾਰਤ ਉਸਾਰੀ ਦੇ ਲੋਰ ਵਿਚ ਪਾਰਕਾਂ ਤੇ ਖੇਡ ਮੈਦਾਨਾਂ ਦੀਆਂ ਬੁਰਕੀਆਂ ਤੋੜੀਆਂ ਜਾ ਰਹੀਆਂ ਹਨ । ਚਾਹੀਦਾ ਤਾਂ ਇਹ ਹੈ ਕਿ ਗ੍ਰਾਊਂਡਾਂ ਤੇ ਪਾਰਕਾਂ ਲਈ ਇਮਾਰਤਾਂ ਢਾਹ ਲਈਆਂ ਜਾਣ ਪਰ ਹੋ ਇਸ ਦੇ ਉਲਟ ਰਿਹਾ ਹੈ । ਫਿਰ ਇਨ੍ਹਾਂ ਪਵਿਤਰ ਥਾਵਾਂ ਦੀ ਅਯੋਗ ਵਰਤੋਂ ਨੇ ਸਮਸਿਆ ਨੂੰ ਹੋਰ ਵੀ ਉਲਝਾ ਦਿਤਾ ਹੈ । ਜਿਹੜਾ ਤਮਾਸ਼ਾ ਲੁਧਿਆਣੇ ਗੁਰੂ ਨਾਨਕ ਸਟੇਡੀਅਮ ਵਿਚ ਹੋਇਆ । ਉਹ ਕਿਸੇ ਨੂੰ ਭੁੱਲਿਆ ਨਹੀਂ । "ਕੀ ਫ਼ਰਕ ਪੈਂਦਾ ਹੈ ਉਸ ਵਿਚ ਖੇਡ ਲਿਆ ਜਾਂ ਕੋਈ ਮੇਲਾ ਲਾ ਲਿਆ ਜਾਂ ਫਿਲਮ ਸਟਾਰ ਦੀ ਨਾਈਟ ਮਨਾ ਲਈ ।" ਉਫ਼ ਖੇਡਾਂ ਪ੍ਰਤੀ ਸਾਡਾ ਵਤੀਰਾ ਕਿੰਨਾ ਦੁਖਦਾਈ ਹੈ । ਇਹ ਲਫ਼ਜ਼ ਉਨ੍ਹਾਂ ਲੋਕਾਂ ਦੇ ਹੀ ਹਨ ਜਿਹੜੇ ਹਾਰੀ ਟੀਮ ਨੂੰ ਗਲੋਂ ਫੜਨ ਲਈ ਹਵਾਈ ਅੱਡੇ ਤਕ ਜਾ ਪੁਜਦੇ ਹਨ ।

ਜਲੰਧਰ ਦੇ ਗੁਰੂ ਗੋਬਿੰਦ ਸਿੰਘ ਸਟੇਡੀਅਮ ਖੇਡਾਂ ਤੋਂ ਇਲਾਵਾ ਕਈ ਵੇਰ ਵਰਤਿਆ ਗਿਆ ਹੈ । ਇਕ ਸਮਾਰੋਹ ਸਮੇਂ ਤਾਂ ਟ੍ਰੈਕ ਦੇ ਅੰਦਰ ਕੰਮ ਟਪਾਊ ਇੱਟਾਂ ਦੀ ਸਟੇਜ ਵੀ ਉਸਾਰੀ ਗਈ ਜਿਹੜੀ ਕਈ ਚਿਰ ਇਕ ਬਦਨੁਮਾ ਧੱਬੇ ਵਾਂਗ ਉਥੇ ਲਗੀ ਰਹੀ । ਕਿੰਨੇ ਅਫ਼ਸੋਸ ਦੀ ਗੱਲ ਹੈ ਕਿ ਜਲੰਧਰ ਵਰਗੇ ਖੇਡਾਂ ਦੇ ਕੇਂਦਰ ਵਿਚ ਵੀ ਅਸੀਂ ਕੱਟਕ ਦੇ ਬਾਰਾਬੱਤੀ ਸਟੇਡੀਅਮ ਵਰਗਾ ਕੋਈ ਸਟੇਡੀਅਮ ਖੜਾ ਨਹੀਂ ਕਰ ਸਕੇ । ਜਲੰਧਰ ਦਾ ਬਰਟਨ ਪਾਰਕ (ਜਿਸਨੂੰ ਬਿਸ਼ਨ ਸਿੰਘ ਪਾਰਕ ਬਨਾਉਣ ਦਾ ਫ਼ੈਸਲਾ ਕੀਤਾ ਗਿਆ ਸੀ ।) ਅਜੇ ਵੀ ਮੇਲਿਆਂ ਤੇ ਨੇਤਾਵਾਂ ਦੀ ਭੇਂਟ ਚੜ੍ਹਾ ਦਿਤਾ ਜਾਂਦਾ ਹੈ । ਹਾਂ ਜਲੰਧਰ ਛਾਉਣੀ ਵਿਚ ਬਾਰਡਰ ਸਕਿਊਰਿਟੀ ਫ਼ੋਰਸ ਦਾ ਸਟੇਡੀਅਮ ਇਸ ਤਰ੍ਹਾਂ ਦੀ ਅਯੋਗ ਵਰਤੋਂ ਤੋਂ ਬੱਚਿਆ ਹੋਇਆ ਹੈ । ਉਸ ਦੀ ਦੇਖ ਰੇਖ ਤੇ ਦਿਖ ਵੀ ਸ਼ਲਾਘਾ ਯੋਗ ਹੈ । ਅੰਮ੍ਰਿਤਸਰ ਦੇ ਸਟੇਡੀਅਮ ਤੇ ਗਾਂਧੀ ਗ੍ਰਾਊਂਡ ਨੂੰ ਦੇਖ ਕੇ ਵੀ ਨਿਰਾਸ਼ਾ ਹੁੰਦੀ ਹੈ । ਸੰਗਰੂਰ ਦਾ ਵਾਰ ਹੀਰੋ ਸਟੇਡੀਅਮ ਅਜੇ ਬਹੁਤ ਪਛੜਿਆ ਹੋਇਆ ਹੈ । ਰੂਸ ਵਿਚ ਹਾਕੀ ਤੇ ਫੁਟਬਾਲ ਦੇ ਇਨ-ਡੋਰ ਸਟੇਡੀਅਮ ਉਸਾਰੇ ਜਾ ਰਹੇ ਹਨ— ਮਹਾਨ ਸਟੇਡੀਅਮ ਸ਼ੀਸ਼ਿਆਂ ਨਾਲ ਕੱਜੇ ਜਾ ਰਹੇ ਹਨ, ਉਨ੍ਹਾਂ ਦੀਆਂ ਗ੍ਰਾਊਂਡਾਂ ਤਕ ਪੁੱਜਣ ਲਈ ਸੀਮਤ ਤੇ ਨਿਯੰਤ੍ਰਿਤ ਰਸਤੇ ਹਨ । ਟ੍ਰੇਨਿੰਗ ਹੀ ਵਧੀਆ ਤੇ ਨਿਰ-ਔਗਣ ਖੇਡ ਮੈਦਾਨ ਵਿਚ ਦਿਤੀ ਜਾਂਦੀ ਹੈ ਤਾਂ ਜੋ ਖਿਡਾਰੀ ਦੇ ਮਨ ਤੇ ਸ਼ਰੀਰ ਦਾ ਸੁ-ਮੇਲ ਗ੍ਰਾਊਂਡ ਨਾਲ ਪੂਰੀ ਸ਼ੁਧਤਾ ਨਾਲ ਪੈਦਾ ਕੀਤਾ ਜਾ ਸਕੇ ।

ਆਓ ਅਸੀਂ ਵੀ ਖੇਡਾਂ ਦੇ ਇਸ ਬੁਨਿਆਦੀ ਨੁਕਤੇ ਵਲ ਧਿਆਨ ਦਈਏ । ਵਧਦੇ ਸ਼ਹਿਰੀਕਰਣ ਨੇ, ਆਉਂਦੇ [illegible]

ਨਵੀਂ ਉਸਾਰੀ ਸਮੇਂ ਉਸ ਇਲਾਕੇ ਦੇ ਸੁਭਾ ਅਤ ਲੋੜਾਂ ਅਨੁਸਾਰ ਗ੍ਰਾਊਂਡ ਜਾਂ ਸਟੇਡੀਅਮ ਦੀ ਥਾਂ ਪਹਿਲਾਂ ਹੀ ਰਾਖਵੀਂ ਰਖ ਲਈ ਜਾਏ । ਵਡੇ ਵਡੇ ਕਾਰਖਾਨਿਆਂ, ਵਿਦਿਅਕ ਅਦਾਰਿਆਂ, ਕਾਰਪੋਰੇਸ਼ਨਾਂ ਲਈ ਖੇਡ ਮੈਦਾਨਾਂ ਦੀ ਸਿਰਜਣਾ ਤੇ ਰਾਖੀ ਉਚਿਤ ਤੇ ਲਾਜ਼ਮੀ ਹੋਵੇ । ਪਿੰਡਾਂ ਵਿਚ ਵਧੀਆ ਸਟੇਡੀਅਮ ਤੇ ਗ੍ਰਾਊਂਡਾਂ ਵਾਲੀਆਂ ਪੰਚਾਇਤਾਂ ਨੂੰ ਇਨਾਮ ਦਿਤੇ ਜਾਣ । ਮੈਨੂੰ ਯਾਦ ਹੈ ਮੇਰੇ ਪਿੰਡ ਦੇ ਲੋਕ ਬੰਗਾਲੀਆਂ ਵਾਂਗ ਫੁਟਬਾਲ ਦੇ ਸ਼ੈਦਾਈ ਹਨ । ਪਹਿਲਾਂ ਉਹ ਚੋ (ਸੁੱਕਾ ਬਰਸਾਤੀ ਨਾਲਾ) ਵਿਚ ਹੀ ਖੇਡ ਕੇ ਆਪਣਾ ਇਸ਼ਕ ਪੂਰਾ ਕਰ ਲਿਆ ਕਰਦੇ ਸਨ, ਪਰ ਗ੍ਰਾਊਂਡ ਦੀ ਉਸਾਰੀ ਹੋ ਜਾਣ ਨਾਲ ਹੁਣ ਖਿਡਾਰੀਆਂ ਦੀ ਗਿਣਤੀ ਦੁਗਣੀ ਹੋ ਗਈ ਹੈ ਤੇ ਨੈਸ਼ਨਲ ਪੱਧਰ ਦੇ ਖਿਡਾਰੀ ਪੈਦਾ ਹੋਣ ਲਗੇ ਹਨ ।

ਖੇਡ ਮੈਦਾਨ ਚਮਤਕਾਰ ਵਖਾ ਸਕਦੇ ਹਨ, ਪਰ ਇਨ੍ਹਾਂ ਦੀ ਯੋਗ ਸੰਭਾਲ ਤੇ ਧਾਰਮਿਕ ਸਥਾਨਾਂ ਵਰਗਾ ਸਤਿਕਾਰ ਅਤਿ ਜ਼ਰੂਰੀ ਹੈ ।

---

(ਸਫ਼ਾ ੫੨ ਦੀ ਬਾਕੀ)

'ਆਖਰ ਮੈਂ ਕੋਈ ਭੈੜਾ ਮਿਸਤਰੀ ਤਾਂ ਨਹੀਂ ਸਾਬਿਤ ਹੋਇਆ ।'

ਹੇ ਪਿਤਾ ! ਤੇਰੇ ਸਿਦਕ ਨੂੰ ਸਲਾਮ ।

ਦਰਿਆ ਦੀ ਸਾਦਗੀ, ਸਰਬਤ ਦਾ ਭਲਾ ਚਾਹੁਣ ਵਾਲੀ ਭਾਵਨਾ ਅਤੇ ਸਦਾ ਹੀ ਅਰੁਕ ਚਾਲੇ ਚਲਦੇ ਰਹਿਣ ਦੀ ਤਾਂਘ ਨੇ ਜ਼ਿੰਦਗੀ ਭਰ ਉਨ੍ਹਾਂ ਦਾ ਮਨ ਮੋਹੀ ਰਖਿਆ, ਉਨ੍ਹਾਂ ਵਿਚ ਕੰਮ ਕਰਨ ਦੀ ਲਗਨ ਨੂੰ ਗਰਮਾਈ ਰਖਿਆ ਅਤੇ ਹਰ ਵੇਲੇ ਟੁਰਦੇ ਰਹਿਣ ਦਾ ਭਾਵ ਉਨ੍ਹਾਂ ਦੇ ਦਿਲ ਵਿਚ ਧੜਕਾਈ ਰਖਿਆ ।

ਜ਼ਿੰਦਗੀ ਦਾ ਅੱਧਾ ਸਮਾਂ ਉਨ੍ਹਾ ਨੇ ਸਤਲੁਜ ਦੇ ਕੰਢਿਆਂ ਤੇ ਹੀ ਕੰਮ ਕੀਤਾ ਸੀ ।

'ਇਸ ਦੇ ਕੰਢਿਆਂ ਤੇ ਮੌਜਾਂ ਮਾਣੀਆਂ ਨੇ ।' ਜਿਵੇਂ ਉਹ ਕਿਹਾ ਕਰਦੇ ਸਨ । ਜਦੋਂ ਵੀ ਕੋਈ ਕਿਰਤੀ ਸੁਚੇ ਮਨ ਨਾਲ ਕਿਰਤ ਕਰਦਾ ਹੈ, ਤਾਂ ਕੀ ਉਹ ਕਿਸੇ ਪੂਜਾ-ਪਾਠ ਨਾਲੋਂ ਘੱਟ ਪਵਿਤਰ ਹੁੰਦੀ ਹੈ :

ਮੈਂ ਸੋਚਦਾ ਹਾਂ, ਕੀ ਜ਼ਿੰਦਗੀ ਦੇ ਅੰਤਲੇ ਸਾਹਵਾਂ ਵੇਲੇ ਅਸੀਂ ਵੀ ਇਹ ਗੱਲ ਕਹਿ ਸਕਾਂਗੇ ?

'ਆਖਰ ਮੈਂ ਕੋਈ ਭੈੜਾ ਅਧਿਆਪਕ ਤਾਂ ਨਹੀਂ ਸਾਬਿਤ ਹੋਇਆ ।' ਜਾਂ

'ਮੈਂ ਇਕ ਬੁਰਾ ਖਰਾਦੀਆ ਤਾਂ ਨਹੀਂ ਸਾਂ ।' ਜਾਂ

ਮੈਂ ਕੋਈ ਭੈੜਾ ਮੋਚੀ ਤਾਂ ਨਹੀਂ ਨਿਕਲਿਆ !'

ਅਸੀਂ ਇਹ ਗੱਲ ਜ਼ਰੂਰ ਕਹਿ ਸਕਾਂਗੇ । ਸਤਲੁਜ! [illegible] ਤੇਰੀ ਜੈ ।



ਅੰਗਰੇਜ਼ ਅਧਿਕਾਰੀ ਦੀ ਨਜ਼ਰ 'ਚ......ਸਫਾ ੩੨ ਦੀ ਬਾਕੀ

ਗਿਣਤੀ ਵਿਚ ਕੂਕੇ (ਸਿੱਖ) ਹਾਜ਼ਰ ਸਨ । ਸੁਆਲ ਇਹ ਸੀ ਰਾਮ ਸਿੰਘਜ਼ ਾਹਿਬ ਜੀ ਇਹ ਕਿਸ ਤਰ੍ਹਾਂ ਹੋ ਸਕਦਾ ਹੈ ਕਿ ਕੁਝ ਸਮਾਂ ਇਹ ਇਸਾਈ ਕੁਤੇ ਤੁਹਾਡੇ ਨਾਲ ਬੁਰਾ ਸਲੂਕ ਕਰਦੇ ਸਨ ਤੇ ਹੁਣ ਇਹ ਤੁਹਾਨੂੰ ਬਹੁਤ ਚੰਗਾ ਸਮਝਦੇ ਹਨ ? ਜੁਆਬ ਸੀ – ਕਿਉਂਕਿ ਇੰਗਲੈਂਡ ਦੀ ਮਲਕਾ ਮੇਰੇ ਪੈਰਾਂ ਉਤੇ ਡਿਗ ਪਈ ਸੀ । ਤੇ ਉਸਨੇ ਹਿੰਦੂਆਂ ਦੇ ਦੇਸ਼ ਉਤੇ ਕਬਜ਼ਾ ਕਰਨ ਕਰਕੇ ਮਾਫੀ ਮੰਗੀ ਸੀ ਤੇ ਇਸ ਤੋਂ ਅਗੇ ਉਸਨੂੰ ਮੇਰੇ ਨਾਲ ਕੁਝ ਸ਼ਰਤਾਂ ਤਹਿ ਕਰਨੀਆਂ ਪਈਆਂ ਸਨ ਕਿ ਇਕ ਖਾਸ ਸਮੇਂ ਦੇ ਅੰਦਰ ਅੰਦਰ ਇਹ ਆਪਣੇ ਆਪ ਨੂੰ ਹਿੰਦੋਸਤਾਨ ਵਿਚੋਂ ਕਢ ਲੈਣਗੇ । ਇਸ ਤਰ੍ਹਾਂ ਇਸਾਈ ਮਲਕਾ ਹਿੰਦੂਆਂ ਤੋਂ ਡਰ ਗਈ । ਉਹ ਕੂਕਿਆਂ ਦੇ ਇਕੱਠ ਨੂੰ ਇਹ ਵੀ ਦਸਦਾ ਹੈ ਕਿ ਉਸਨੇ ਮਲਕਾ ਨੂੰ ਦਸ ਦਿਤਾ ਸੀ ਇਸਾਈਆਂ ਦੇ ਰੱਬ ਨੇ ਯਸੂ ਮਸੀਹ ਨੂੰ ਭੇਜਿਆ ਅਤੇ ਹੁਣ ਸਾਡੇ ਰਬ ਨੇ ਮੈਨੂੰ ਤੁਹਾਡੇ ਮੁਕਤੀਦਾਤੇ ਵਜੋਂ ਭੇਜਿਆ ਗਿਆ ਹੈ । ਅਤੇ ਉਸਨੇ ਮਲਕਾ ਨੂੰ ਹਦਾਇਤਾਂ ਕੀਤੀਆਂ ਹਨ ਕਿ ਉਹ ਕਮਿਸ਼ਨਰਾਂ ਨੂੰ ਕਹੇ ਕਿ ਉਹ ਉਸ ਉਸ ਨੂੰ ਤੰਗ ਨਾ ਕਰਨ ਅਤੇ ਜੇ ਉਹਨਾਂ ਅਜਿਹਾ ਕਰਨ ਲਈ ਜ਼ਿਦ ਕੀਤੀ ਤਾਂ ਜਿਹੜਾ ਅੜੇਗ ਉਸ ਨੂੰ ਤਲਵਾਰ ਅਤੇ ਅੱਗ ਦੀ ਭੇਟ ਕੀਤਾ ਜਾਵੇਗਾ ।

ਇੱਕ ਸੁਆਲ ਹੋਰ ਕੀਤਾ ਗਿਆ । –"ਤੁਸੀਂ ਕੁਝ ਸਮਾਂ ਪਹਿਲਾਂ ਸਾਨੂੰ ਦਸਿਆ ਸੀ ਕਿ ਇਸਾਈ ਹਿੰਦੋਸਤਾਨ ਛਡ ਜਾਣਗੇ ਪਰ ਤੁਸੀਂ ਦੇਖਦੇ ਹੋ ਉਹ ਸੜਕਾਂ ਅਤੇ ਰੇਲਵੇ ਲਾਈਨਾਂ ਉਸਾਰ ਰਹੇ ਹਨ। ਇਸ ਦਾ ਕੀ ਮਤਲਬ ਹੈ ? ਉਸਨੇ ਯਕੀਨ ਨਾਲ ਕਿਹਾ—"ਸਾਰੇ ਸਿਖੋ ਸੁਣੋ ! ਲੰਡਨ ਵਿਚ ਮੰਗਲ ਸਿੰਘ ਬਿਸ਼ਨ ਪੁਰੀਆ ਮੇਰੇ ਨਾਲ ਸੀ ਅਤੇ ਉਹ ਤਸਦੀਕ ਕਰ ਸਕਦਾ ਹੈ ਕਿ ਮਲਕਾ ਨੇ ਕੀ ਕਿਹਾ। ਇੱਕ ਮਿੰਟ ਉਡੀਕੋ । ਮੇਰੇ ਕੋਲ ਹਿੰਦੋਸਤਾਨ ਵਿਚ ਬਹੁਤਾ ਵੱਡਾ ਖਜ਼ਾਨਾਂ ਅਤੇ ਜਾਇਦਾਦ ਹੈ ਇਹ ਮੈਨੂੰ ਇਨਾਂ ਰੇਲਾਂ ਦੁਆਰਾ ਲੈ ਆਉਣ ਦਿਓ ਤੇ ਮੈਂ ਆਪਣੇ ਆਪ ਮੁਲਕ ਛਡ ਜਾਵਾਂਗੀ । ਮੰਗਲ ਸਿੰਘ ਪਟਿਆਲੇ ਦੇ ਇਲਾਕੇ ਵਿਚ ਇਕ ਪਿੰਡ ਬਿਸ਼ਨਪੁਰ ਦਾ ਸਰਦਾਰ ਹੈ ਜਿਹੜਾ ਕਿ ਕੂਕਿਆਂ ਦਾ ਮੋਹਰੀ ਹੈ । ਅਤੇ ਉਸਨੇ ਬਗਾਵਤ ਦੀ ਮਦਦ ਲਈ ਚਾਰ ਲੱਖ ਰੁਪਿਆ ਦਿਤਾ ਹੈ । ਉਹਦੀ ਮਹਾਰਾਜਾ ਪਟਿਆਲਾ ਨਾਲ ਰਿਸ਼ਤੇਦਾਰੀ ਹੈ । ਬਿਨਾਂ ਦੇਰੀ ਤੋਂ ਬਰਤਾਨਵੀ ਸਰਕਾਰ ਤੋਂ ਉਸਦੀ ਰਖਿਆ ਕੀਤੀ ਜਾਣੀ ਚਾਹੀਦੀ ਹੈ । ਕੂਕੇ ਲਹੂ ਦੇ ਪਿਆਸੇ ਹਨ । ਕੂਕਾ ਲਹਿਰ ਦਿਨੋਂ ਦਿਨ ਤੇਜ਼ ਹੋ ਰਹੀ ਹੈ ਉਨਾਂ ਵਿਚ ਸ਼ਾਮਲ ਹੋਣ ਲਈ ਹੋਰ ਲੋਕ ਕਸਮਾਂ ਖਾ ਰਹੇ ਹਨ । ਕੂਕਾ ਭਾਈਚਾਰਾ ਜਿਹੜਾ ਕਿ ਲੋਕ-ਬਗਾਵਤ ਨੂੰ ਜਥੇਬੰਦ ਕਰ ਰਿਹਾ ਹੈ ਨੂੰ ਸੂਬੇ ਕਿਹਾ ਜਾਂਦਾ ਹੈ । ਇਨਾਂ ਸੂਬਿਆਂ ਦੀ ਗਿਣਤੀ ੨੨ ਹੈ । ਜਦੋਂ ਗੁਰੂ ਗੋਬਿੰਦ ਸਿੰਘ ਮੁਗਲਾਂ ਵਿਰੁਧ ਲੜਿਆ ਸੀ ਉਸਦੇ ਵੀ ੨੨ ਸਰਦਾਰ ਹਨ) ਥੱਲੇ ਉਨਾਂ ਵਿਚੋਂ ਕੁਝ ਨਾਂਅ ਦਿਤੇ ਜਾ ਰਹੇ ਹਨ :—

੧ ਮੰਗਲ ਸਿੰਘ, ਇਲਾਕਾ ਪਟਿਆਲਾ ਪਿੰਡ ਬਿਸ਼ਨਪੁਰ ਦਾ ਸਰਦਾਰ ਕੂਕਿਆਂ ਦਾ ਇਕ ਰਾਜਾ, ਅਤੇ ਰਾਮ ਸਿੰਘ ਦੀ ਸੱਜੀ ਬਾਂਹ ਤੇ ਮਹਾਰਾਜਾ ਪਟਿਆਲਾ ਦਾ ਰਿਸ਼ਤੇਦਾਰ,

੨ ਸਾਹਿਬ ਸਿੰਘ, ਪਿੰਡ ਭੈਣੀ ।

੩ ਲੱਖਾ ਸਿੰਘ, ਪਿੰਡ ਭੈਣੀ ।

੪ ਦਰਬਾਰਾ ਸਿੰਘ, ਰਾਇਪੁਰ ।

੫ ਕਰਮ ਸਿੰਘ, ਮਾਲਵਾ, ਸਾਰੇ ਮੁਲਕ ਵਿਚ ਘੁਮਣ ਵਾਲਾ ।

੬ ਹੀਰਾ ਸਿੰਘ ਮਾਲਵਾ, ਸਾਰੇ ਮੁਲਕ ਵਿਚ ਘੁਮਣ ਵਾਲਾ ।



੭ ਭਗਵਾਨ ਸਿੰਘ, ਮਾਝਾ।
੮ ਦਸੌਂਦਾ ਸਿੰਘ, ਰਾਏਪੁਰ।
੯ ਬੁੱਧ ਸਿੰਘ, ਦੁਆਬਾ (ਸੂਬਿਆਂ ਵਿਚੋਂ ਇੱਕ)।
੧੦ ਜੋਧ ਸਿੰਘ, ਦੁਆਬਾ (ਸੂਬਿਆਂ ਵਿਚੋਂ ਇੱਕ)।
੧੧ ਨੱਥਾ ਸਿੰਘ, ਮਾਝਾ।
੧੨ ਹੱਸਾ ਸਿੰਘ, ਖੂਤਰਾ (ਨੇੜੇ ਲੁਧਿਆਣਾ)।

ਦੇਸ਼ ਨੂੰ ਅਗੇ ਹੀ ਰਾਮ ਸਿੰਘ ਨੇ ਕੂਕੇ ਸੂਬਿਆਂ ਜਾਂ ਮੁਖੀਆਂ ਵਾਸਤੇ ਵੰਡ ਦਿਤਾ ਹੈ। ਉਹ ਉਹਨਾਂ ਨੂੰ ਪੁਛਦਾ ਹੈ ਕਿ ਦੇਸ਼ ਦਾ ਕਿਹੜਾ ਹਿੱਸਾ ਤੁਸੀਂ ਲੈਣਾ ਪਸੰਦ ਕਰੋਗੇ। ਦੂਸਰੀ ਧਿਰ ਕੁਝ ਥਾਵਾਂ ਦਾ ਨਾਮ ਲੈਂਦੀ ਹੈ ਅਤੇ ਰਾਮ ਸਿੰਘ ਉਸ ਨੂੰ ਆਪਣੀ ਕਿਤਾਬ ਵਿਚ ਦਰਜ ਕਰ ਲੈਂਦਾ ਹੈ ਅਤੇ ਕਹਿੰਦਾ ਹੈ ਕਿ ਹੱਛਾ ਇਹ ਤੇਰਾ ਹਿਸਾ ਹੋਵੇਗਾ।

ਪਟਿਆਲਾ ਰਾਜਾ ਨੂੰ ਉਸ ਦੇ ਇਲਾਕੇ ਦੇ ਸਭ ਕੂਕਿਆਂ ਨੂੰ ਯਰਗਮਾਲ ਵਜੋਂ ਬਰਿਟਿਸ਼ ਸਰਕਾਰ ਦੇ ਹਵਾਲੇ ਕਰਨ ਲਈ ਕਿਹਾ ਜਾਵੇ। ਸਾਨੂੰ ਹੁਣ ਪੂਰੀ ਤਰਾਂ ਕਠੋਰ ਅਤੇ ਚੌਕਸ ਹੋ ਜਾਣਾ ਚਾਹੀਦਾ ਹੈ ਕੋਈ ਰਹਿਮ ਨਹੀਂ ਦਖਾਉਣਾ ਚਾਹੀਦਾ। ਉਸ ਦੀ ਸਾਜ਼ਸ਼ ਵਿਚ ਫੜੇ ਸਭ ਬੰਦੇ ਜਾਂ ਉਮਰ ਭਰ ਲਈ ਜਲਾਵਤਨ ਕੀਤੇ ਜਾਣ ਜਾਂ ਖਤਮ ਕੀਤੇ ਜਾਣ। ਜੇ ਹੁਣ ਨਰਮੀ ਨਾਲ ਵਰਤਿਆਂ ਗਿਆ ਤਾਂ ਬਾਅਦ ਵਿਚ ਉਹਨਾ ਦੀ ਹਰ ਥਾਂ ਰਾਖੀ ਕਰਨੀ ਪਵੇਗੀ ਅਤੇ ਦੇਸ਼ ਕਦੇ ਵੀ ਸੁਰਖਿਅਤ ਨਹੀਂ ਹੋਵੇਗਾ। ਜੇ ਅਸੀਂ ਕਾਲਿਆਂ ਨੂੰ ਠੀਕ ਕਰਨਾ ਹੈ ਤਾਂ ਸਾਨੂੰ ਉਹਨਾਂ ਅਤੇ ਉਹਨਾਂ ਦੇ ਦੇਸ਼ ਤੇ ਇਹ ਪਰਭਾਵ ਛਡਣਾ ਚਾਹੀਦਾ ਹੈ। ਜਿਹੜਾ ਇਸ ਦੇ ਬਾਅਦ ਉਹ ਸਦਾ ਲਈ ਯਾਦ ਰਖਣ।

ਮੈਂ ਫਿਰ ਕਹਿੰਦਾ ਹਾਂ ਕਿ ਸਾਨੂੰ ਸਖਤ ਅਤੇ ਚੌਕਸ ਹੋ ਜਾਣਾ ਚਾਹੀਦਾ ਹੈ।

ਸਮੁਚੇ ਮੁਲਕ ਵਿਚ ਲੋਕਾਂ ਵਿਚ ਛੋਟੀਆਂ ਕੁਹਾੜੀਆਂ ਵੰਡੀਆਂ ਜਾ ਰਹੀਆਂ ਹਨ। ਰਾਜੇ ਦੇ ਇਲਾਕੇ ਵਿਚ ਸ਼ਾਨਦਾਰ ਢੰਗ ਨਾਲ ਜਲਸੇ ਕੀਤੇ ਜਾਂਦੇ ਹਨ।

ਲੋਕ ਦੇਸ਼ ਵਿੱਚ ਬਗਾਵਤ ਨੂੰ ਚਾਲੂ ਕਰਨ ਵਾਸਤੇ ਘੁਮ ਰਹੇ ਹਨ। ਰਾਮ ਸਿੰਘ ਨੇ ਸਿਰਫ ਇਹ ਹੀ ਕਹਿਣਾ ਹੈ ਕਿ ਸ਼ੁਰੂ। ਅਤੇ ਅਸੀਂ ਸਭ ਖ਼ਤਮ। ਅਤੇ ਬਹੁਤ ਸੰਭਾਵਨਾ ਹੈ ਕਿ ਪੁਰਾਣੇ ਇੰਗਲੈਂਡ ਦੀ ਇਜ਼ਤ ਮਿੱਟੀ ਵਿੱਚ ਮਿਲ ਜਾਵੇ। ਰੱਬ ਸਾਨੂੰ ਸਾਡੇ ਦੁਸ਼ਮਨਾਂ ਦੇ ਹੱਥਾਂ ਵਿਚ ਨਾ ਦੇਵੇ ਅਤੇ ਉਹ ਦੇਸ਼ ਵਿਚ ਹੋ ਰਹੀਆਂ ਸ਼ੈਤਾਨੀ ਕਾਰਵਾਈਆਂ ਨੂੰ ਖਤਮ ਕਰੇ। ਬਗਾਵਤ ਦੀ ਕੂਕ ਸਾਰੇ ਭਾਰਤ ਵਿਚ ਫੈਲ ਚੁਕੀ ਹੈ ਇਸ ਕਰਕੇ ਸਾਨੂੰ ਨਰਮ ਨਹੀਂ ਹੋਣਾ ਚਾਹੀਦਾ। ਹੁਣ ਸਾਨੂੰ ਫਾਂਸੀਆਂ, ਕੁਰਕੀਆਂ, ਹਥਿਆਰ ਖੋਹਣੇ ਤਬਾਹੀਆਂ ਜਾਂ ਜਲਾਵਤਨੀਆਂ ਕਰਣੀਆਂ ਚਾਹੀਦੀਆਂ ਹਨ। ਜਿਨਾਂ ਚਿਰ ਤਕ ਕਰਾਰੇ ਹੱਥ ਨਹੀਂ ਵਖਾਏ ਜਾਂਦੇ ਇਹਨਾਂ ਜਵਾਬ ਨਹੀਂ ਦੇਣਾ ਕਿਉਂਕਿ ਨਰਮੀ ਨੂੰ ਉਹ ਸਮਝਦੇ ਨਹੀਂ।

ਮਾਲਵਾ ਦੇਸ਼ ਅਤੇ ਖਾਸ ਕਰਕੇ ਰਾਜਪੂਤਾਨੇ ਦੀਆਂ ਰਿਆਸਤਾਂ ਬਗਾਵਤ ਦੀ ਬੋ ਨਾਲ ਸੜ ਰਹੀਆਂ ਹਨ ਅਤੇ ਸਾਰਾ ਦੇਸ਼ ਇਸਾਈਆਂ ਦੇ ਖੂਨ ਦਾ ਪਿਆਸਾ ਹੈ। ਦਰ ਅਸਲ ਬੁਰਾਈ ਅਜੇ ਬਿਲਕੁਲ ਸਾਡੇ ਨੱਕ ਹੇਠ ਹੈ ਅਤੇ ਅਸੀਂ ਇਸ ਬਾਰੇ ਬੇਪਰਵਾਹ ਹਾਂ। ਸਾਨੂੰ ਯਾਦ ਰਖਣਾ ਚਾਹੀਦਾ ਹੈ ਕਿ ਜੇ ਕਾਲਿਆਂ ਦਾ ਹੱਥ ਉਪਰ ਹੋ ਗਿਆ ਤਾਂ ਉਹਨਾਂ ਕੋਈ ਤਰਸ ਨਹੀਂ ਖਾਣਾ। ਇਹ ਮਾਮਲਾ ਬਹੁਤ ਚਲਾਕੀ ਨਾਲ ਵਾਚਨ ਵਾਲਾ ਹੈ ਅਤੇ ਇੰਜ ਨਹੀਂ ਸਰੇਗਾ ਕਿ ਫਲਾਣਾ ਆਦਮੀ ਮੁਜਰਮ ਨਹੀਂ ਪਾਇਆ ਗਿਆ ਇਸ ਵਾਸਤੇ ਉਸ ਨੂੰ ਛੱਡ ਦਿਤਾ ਜਾਣਾ ਚਾਹੀਦਾ ਹੈ। ਨਹੀਂ। ਹਰ ਇੱਕ, ਸ਼ੱਕੀ ਆਦਮੀ ਵੀ ਤਗੜਿਆਂ ਹੋ ਕੇ ਹਿਫਾਜ਼ਤ ਨਾਲ ਫੜ ਲਿਆ ਜਾਣਾ ਚਾਹੀਦਾ ਹੈ ਚੰਗੇ ਸਮੇਂ ਆਉਣ ਤੱਕ ਸੁਣਵਾਈ ਕਰਨ ਲਈ। ●

ਗੁਰੂ ਰਾਮ ਸਿੰਘ ਐਂਡ ਕੂਕਾ ਸਿਖਜ਼
(ਸੰਗ੍ਰਹਿ ਕਰਤਾ ਸ: ਨਾਹਰ ਸਿੰਘ ਐਮ. ਏ.) ਦਸਤਾਵੇਜ਼ਾਂ ਵਿਚੋਂ
ਅਨੁਵਾਦਕ : ਲਖਵਿੰਦਰ ਜੌਹਲ



## ਸਾਜਣ ਮੈਡੇ ਰੰਗੁਲੇ ਜਾਇ ਸੁਤੇ...

ਪਿਛਲੇ ਦਿਨਾਂ ਦਾ ਦੁਰਭਾਗ ਇਹ ਹੈ ਕਿ ਇਲਾਕਾ ਸ੍ਰੀ ਜੀਵਨ ਨਗਰ ਦਾ ਇਕ ਸਰਕਰਦਾ ਆਦਮੀ ਇਸ ਸੰਸਾਰ ਤੋਂ ਉਠ ਗਿਆ ਹੈ ! ਅਵਤਾਰ ਸਿੰਘ ਝੱਬਰ ਕਰੀ-ਵਾਲਾ ੧੮ ਸਤੰਬਰ ੧੯੭੯ ਨੂੰ ਰਾਤੀਂ ਸਾੜ੍ਹੇ ੯ ਵਜੇ ਆਪਣੇ ਸਹੁਰੇ ਪਿੰਡ ਅੰਮ੍ਰਿਤਸਰ ਕਲਾਂ ਵਿਖੇ ੬੨ ਸਾਲ ਦੀ ਸਰਗਰਮ ਆਯੂ ਭੋਗ ਕੇ, ਅਚਾਨਕ ਹਿਰਦੇ ਗਤੀ ਰੁਕ ਜਾਣ ਕਾਰਨ, ਪੂਰਾ ਹੋ ਗਿਆ। ਇਲਾਕਾ ਜੀਵਨ ਨਗਰ ਦੇ ੧੪-੧੫ ਪਿੰਡ ਉਸ ਦੇ ਸੋਗ ਵਿਚ ਡੁੱਬੇ ਉਸਦੀ ਅਰਥੀ ਨਾਲ ਕਰੀਵਾਲੇ ਦੇ ਸ਼ਮਸ਼ਾਨਾਂ ਵਿਖੇ ਪੁੱਜੇ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪੂਰਬ ਗੁਰੂਆਂ ਨਾਲੋਂ ਇਹ ਗੱਲ ਹੋਰ ਵੀ ਮਾਅਰਕੇ ਵਾਲੀ ਕੀਤੀ ਸੀ ਕਿ ਲੱਖਾਂ ਰੁਪੈ ਸਿੱਖਾਂ ਦੇ ਵਿਸ਼ਵਾਸ ਦੁਆਰਾ ਪ੍ਰਾਪਤ ਕਰਕੇ ਇਲਾਕਾ ਸ੍ਰੀ ਜੀਵਨ ਨਗਰ ਦੀ ਜ਼ਮੀਨ ਖਰੀਦ ਲਈ। ਅੱਜ ਇਹ ਕਰੋੜਾਂ ਰੁਪੈਆਂ ਦੀ ਹੋ ਗਈ ਹੈ। ਇਸ ਦੀ ਖਰੀਦ ਤੋਂ ਲੈ ਆਪਣੇ ਜੀਵਨ ਦੇ ਆਖਰੀ ਸਵਾਸ ਤਕ ਸ: ਅਵਤਾਰ ਸਿੰਘ ਨੇ ਇਸ ਬਾਰੇ ਕੰਮ ਕੀਤਾ ਸੀ। ਜੀਵਨ ਨਗਰ ਦੀ ਧਰ— ਦਾ ਕਣ ਕਣ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਿਰਪਾ ਸ: ਅਵਤਾਰ ਸਿੰਘ ਦੀ ਮਿਹਨਤ ਦਾ ਕ੍ਰਿਤੱਗ ਹੈ।

ਇਲਾਕੇ ਦੇ ਲੋਕਾਂ ਨੇ ਮਹਿਸੂਸ ਕੀਤਾ ਕਿ ਉ— ਆਪਣੇ ਇਕ ਅਜਿਹੇ ਹਿਤੂ ਤੋਂ ਮਹਿਰੂਮ ਹੋ ਗਏ ਹਨ ਦੋਸਤਾਂ ਦੁਸ਼ਮਨਾਂ ਵਿਚਾਲੇ ਇਕ ਪੁਲ ਦਾ ਕੰਮ ਦਿੰਦਾ ਸੀ ਸਰਕਾਰੀ ਅਲਾਟਮੈਂਟ ਵਿਚ ਵੀ ਇਸ ਨੇ ਆਪਣੇ ਸ: ਕ੍ਰਾ— ਸਿੰਘ ਪਟਵਾਰੀ ਤੇ ਸ: ਸਰਦੂਲ ਸਿੰਘ ਆਦਿ ਸਾਥੀਆਂ ਨਾ— ਸ਼ਰਨਾਰਥੀ ਵਸਾਣ ਵਿਚ ਭਰਪੂਰ ਸਹਿਯੋਗ ਦਿੱਤਾ।

ਸ: ਅਵਤਾਰ ਸਿੰਘ ਸਤਿਗੁਰੂ ਪ੍ਰਤਾਪ ਸਿੰਘ ਜੀ ਤ— ਸਤਿਗੁਰੂ ਜਗਜੀਤ ਸਿੰਘ ਜੀ ਦਾ ਮੁਖਤਾਰਿ ਆਮ ਵੀ ਰਿਹਾ ਨਾਮਧਾਰੀ ਪੰਥ ਵਿਚ ਗੰਭੀਰ ਕਿਸਮ ਦੇ ਮਸਲਿਆਂ ਤੇ ਵਿਚਾਰ ਵਟਾਂਦਰੇ ਵਿਚ ਵੀ ਝਬਰ ਸਰਦਾਰ ਦੀ ਲੋੜ ਮਹਿਸੂਸ ਹੁੰਦੀ ਰਹੀ।

ਇਲਾਕੇ ਵਿਚ ਰਸੂਖ ਦਾ ਹਾਲ ਇਹ ਸੀ ਕਿ ਆਪ— ਵਡੇ ਭਾਈ ਸ: ਰਜਵੰਤ ਸਿੰਘ ਤੇ ਵਡੇ ਲੜਕੇ ਸੁਖਦੇਵ ਸਿੰ— ਬਲਦੇਵ ਸਿੰਘ ਘਰ ੬੦-੭੦ ਆਦਮੀ ਕੁਆਣ ਵਾਲੇ ਸਦ— ਜੁੜੇ ਰਹਿੰਦੇ।

ਸ: ਅਵਤਾਰ ਸਿੰਘ ਨਮਿਤ ਸਧਾਰਨ ਪਾਠਾਂ ਦੇ ਭੋ— ੩ ਅਕਤੂਬਰ ੧੯੭੯ ਨੂੰ ਕਰੀਵਾਲੇ ਵਿਖੇ ਹਜ਼ਾਰਾਂ ਲੋਕਾਂ ਦ— ਹਾਜ਼ਰੀ ਵਿਚ ਪਾਏ ਗਏ। ਸਤਿਗੁਰੂ ਜਗਜੀਤ ਸਿੰਘ ਜ— ਮਹਾਰਾਜ ਅਤੇ ਸਾਰੇ ਗੁਰੂ ਪਰਵਾਰ ਨੇ ਇਸ ਅਵਸਰ ਤੇ ਪਹੁੰਚ ਕੇ ਪਰਵਾਰ ਨੂੰ ਹੌਂਸਲਾ ਦਿਤਾ। ਸਾਰਾ ਦਿਨ ਮੇਲ— ਬਣਿਆਂ ਰਿਹਾ। ਗੁਰੂ ਕਾ ਲੰਗਰ ਚਲਦਾ ਰਿਹਾ। ਨਾਮਧਾਰ— ਜਥੇਦਾਰਾਂ ਦੀਵਾਨ ਸਜਾਏ। ਸ਼ਰਧਾਂਜਲੀਆਂ ਵਿਚ ਹੋਰਨ ਤੋਂ ਛੁੱਟ ਸ੍ਰੀ ਕੇਸਰ ਰਾਮ ਹਰਿਆਣਾ ਰਾਜ ਦੇ ਸਾਬਕ ਡਿਪਟੀ ਮਨਿਸਟਰ ਸੰਚਾਈ, ਸ੍ਰੀ ਜਗਦੀਸ਼ ਚੰਦਰ ਨਾਹਰਾ ਪ੍ਰਧਾਨ ਜ਼ਿ: ਕਾਂਗਰਸ ਕਮੇਟੀ ਸਰਸਾ, ਚੌਧਰੀ ਦਲਬੀ— ਸਿੰਘ ਸਾਬਕਾ ਐਮ. ਪੀ., ਮਹਿਤਾ ਹਰੀ ਚੰਦ ਖੂਹੀਆਂ— ਸ: ਰਘੁਬੀਰ ਸਿੰਘ, ਗੁਰਦੇਵ ਸਿੰਘ ਵਕੀਲ ਵੀ ਸਨ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਨੇ ਅੰਤਮ ਸ਼ਬਦ ਫ਼ਰਮਾਂਦਿਆਂ ਕਿਹਾ ਸੀ : ਉਸ ਦੀਵੇ ਨੇ ਲਟ ਲਟ ਜਗ ਕੇ ਆਪਣੀ ਡਿਊਟੀ ਅਦਾ ਕਰ ਦਿੱਤੀ ਏ। ਉਸ ਬਾਰੇ ਕੁਝ ਵੀ ਲਿਖਣਾ ਜਾਂ ਕਹਿਣਾ ਇਸ ਇਲਾਕੇ ਬਾਰੇ ਕਹਿਣਾ ਜ— ਲਿਖਣਾ ਏ।

ਜੇਲ੍ਹ ਵਿਚਲੇ ਕੈਦੀਆਂ, ਦਿੱਲੀ ਦੀ ਨਾਮਧਾਰੀ ਸੰਗਤ ਤੇ ਹੋਰ ਇਲਾਕਿਆਂ ਵਲੋਂ ਜੋ ਪੱਤਰ ਆਏ ਉਸ ਵਿਚ ਵਰਿਆਮ ਸੰਪਾਦਕ ਦੇ ਇਹ ਅੱਖਰ ਆਪਣਾ ਅਰਥ ਰਖਦੇ ਹਨ : "ਸ: ਅਵਤਾਰ ਸਿੰਘ ਜੀ ਦੇ ਅਕਾਲ ਚਲਾਣੇ ਬਾਬਤ ਖ਼ਬਰ ਸੁਣਕੇ ਇਵੇਂ ਲਗਾ ਹੈ ਜਿਵੇਂ ਬਿਲਕੁਲ ਸਾਫ਼ ਮੌਸਮ ਵਿਚ ਅਚਾਨਕ ਗੜ੍ਹੇ ਮਾਰ ਹੋ ਗਈ ਹੋਵੇ।...ਅਸੀਂ ਚੰਗੇ ਬੰਦਿਆਂ ਤੋਂ ਵਿਰਵੇ ਹੁੰਦੇ ਜਾਂ ਰਹੇ ਹਾਂ!.(ਇਹ ਪੱਤਰ ਸਤਿਗੁਰੂ ਜੀ ਵੱਲ ਸੀ) ਪੰਥਕ ਕੰਮ ਕਰਨ ਵਾਲੇ ਬੰਦੇ ਤਾਂ ਹੋ ਸਕਦਾ ਹੈ ਬਹੁਤ ਹੋਣ, ਇਹ ਵੀ ਹੋ ਸਕਦਾ ਹੈ ਕਿ ਉਹ ਨਿਸ਼ਕਾਮ ਵੀ ਹੋਣ ਤੇ ਸੁਹਿਰਦ ਵੀ ਪਰ ਯੋਗਤਾ ਤੇ ਸੂਝ-ਬੂਝ ਦਾ ਗੁਣ ਤਾਂ ਸਤਿਗੁਰੂ ਦੀ ਦੇਣ ਹੈ।

ਸ੍ਰੀ ਜੀਵਨ ਨਗਰ ਇਲਾਕੇ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ ਜੋ ਜ਼ਮੀਨਾਂ ਦੀ ਵੰਡ ਵੰਡਾਈ ਕੀਤੀ...ਇਸਦੀ ਵਿਸ਼ਾਲਤਾ ਦਾ ਅੰਦਾਜ਼ਾ ਲਾਉਣਾ ਮੁਸ਼ਕਲ ਨਹੀਂ ਹੈ। ਇਸ ਕਾਰਜ ਵਿਚ ਬਹੁਤਾ ਭਾਰ ਚੁਕਣਾ ਜੁ ਬਹੁਤ ਬਿਖਮ ਕਾਰਜ ਸੀ ਸ: ਅਵਤਾਰ ਸਿੰਘ ਦੀ ਕਾਰਜਸ਼ੀਲਤਾ ਦਰਸਾਉਂਦਾ ਹੈ ਅਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ ਇਸ ਵਿਅਕਤੀ ਨੂੰ ਮਿਲਿਆ ਵਿਸ਼ਵਾਸ ਅਤੇ ਭਰੋਸਾ ਅਤੇ ਸਰਦਾਰ ਜੀ ਵਲੋਂ ਇਸ ਤੇ ਪੂਰਿਆਂ ਉਤਰਣਾ, ਅਤੇ ਉਸ ਤੋਂ ਬਾਅਦ ਆਪਣੀ ਜ਼ਿੰਦਗੀ ਵਿਚ ਅਖੀਰ ਤਕ ਗੁਰੂ ਚਰਨਾਂ ਨਾਲ ਪ੍ਰੀਤ ਨਿਭਾਉਣੀ ਉਹਨਾਂ ਦੀ ਵਡਿਆਈ ਦੀ ਸੀਮਾ ਦਰਸਾਉਂਦੇ ਹਨ ਅਤੇ ਉਹਨਾਂ ਦੇ ਸਫਲ ਮਨੁਖਾ ਜੀਵਨ ਦਾ ਸਰਟੀਫੀਕੇਟ ਵੀ ਹਨ।"

ਸਾਰਾ ਸ਼ਰਧਾਂਜਲੀ ਸਮਾਗਮ ਭਾਵ ਵਿਭੋਰ ਸੀ ਤੇ ਇਸ ਦੀ ਸਟੇਜ ਸਕਤ੍ਰੀ ਦੀ ਸੇਵਾ ਸ੍ਰੀ ਪ੍ਰੀਤਮ ਸਿੰਘ ਜੀ ਕਵੀ ਵਲੋਂ ਸੰਪੰਨ ਕੀਤੀ ਗਈ।

—ਪੱਤ੍ਰ ਪ੍ਰੇਰਕ

